ਗਿਆਨ-ਵਿਗਿਆਨ ਅਤੇ ਸੱਚ ਦੀ ਆਵਾਜ਼

# ਤਰਕਸ਼ੀਲ

ਮਈ - ਜੂਨ-2003

## ਸੱਚੀ-ਸੁੱਚੀ ਤੇ ਕਿਰਤੀ ਸਾਂਝ



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



ਕਵਿਤਾ

## ਮੈਂ, ਮੇਰੇ ਲਈ ਜਾਂ ਤੇਰੇ ਲਈ

ਸੁਖਵਿੰਦਰ ਘੋਲੀਆ

ਮੈਂ ਜਨਮ ਲਿਆ ਜਿਸ ਜਾਤੀ ਵਿਚ,
ਉਹ ਜਾਤ ਮਾਨਵ-ਜਾਤੀ ਹੈ।
ਜੋ ਸਭ ਜਾਤਾਂ ਤੋਂ ਬੇਹਤਰ ਹੈ,
ਜੀਹਦਾ ਧਰਮ ਮਨੁੱਖਤਾ-ਰਾਖੀ ਹੈ।

ਪਰ ਪਲਦਿਆਂ, ਫੁਲਦਿਆਂ, ਪਹਿਨਦਿਆਂ,
ਮੈਂ ਦੇਖਿਆ, ਸੁਣਿਆ, ਸਿੱਖਿਆ ਜੋ ।
ਕੁਝ ਖਾਸ ਵਲਗਣਾਂ ਵਿਚ ਵਲਿਆ,
ਸਭ ਰੀਤੀਂ, ਰਸਮੀਂ, ਮਿਥਿਆ ਜੋ।

ਇਹੋ ਜਿਹੀ ਆਬੋ ਔਰ ਹਵਾ,
ਮੇਰੇ ਰਕਤ 'ਚ ਮੇਰੇ ਸਿਰ ਚੜ੍ਹ ਗਈ।
ਮੈਂ ਪੜ੍ਹ ਲਿਖਕੇ ਵਿਦਵਾਨ ਹੋਇਆ,
ਮੇਰੀ ਵਿਦਵਤਾ ਵਿਚ "ਮੈਂ" ਵੜ੍ਹ ਗਈ।

ਮੈਂ ਟੁੱਕੜ-ਖੋਹ ਮੁਹਤਾਜ਼ ਕਰੇ,
ਆਪਣੇ ਹੀ ਜਾਤੀਦਾਰ ਬੜੇ।
ਬੱਸ ਆਪਣੇ ਢਿੱਡ ਦੀ 'ਖਾਤਰ' ਲਈ,
ਹੋਰਾਂ ਦੇ ਢਿੱਡ ਲੰਗਾਰ ਕਰੇ।

ਇਕ ਦਿਨ ਲੇਖਾ ਬਹਿ ਕਰਿਆ,
ਜੀਵਨ ਦੀ ਏਸ ਕਹਾਣੀ ਦਾ।
ਇਕ ਇਕ ਕਰਕੇ ਝਾੜ ਲਿਐ,
ਮੈਂ ਪੱਤਰ ਉਮਰਾਂ ਟਾਹਣੀ ਦਾ।

ਜੇ 'ਨੇਰ੍ਹਾ, ਚਾਨਣ ਢੋਇਆ ਹੈ,
ਤਾਂ ਢੋਇਆ ਹੈ ਮੈਂ ਮੇਰਿਆਂ ਲਈ।
ਐ ਮਾਨਵਤਾ ਕੀ ਕੀਤਾ ਹੈ,
ਮੈਂ ਤੇਰੇ ਲਈ, ਜਾਂ ਤੇਰਿਆਂ ਲਈ?




**ਸੰਪਾਦਕੀ ਕਾਮੇ (ਆਨਰੇਰੀ) :-**

ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ. ਬਲਵੀਰ ਸਿੰਘ ਪਰਵਾਨਾ

**ਮੁੱਖ ਪ੍ਰਬੰਧਕ :-**

ਸੁਖਵਿੰਦਰ ਬਾਗਪੁਰ
✆: 01821-261338 (O), 261438 (R)
e-mail: appuarts@rediffmail.com

ਸਰਵਰਕ :- ਸੁਖਵੰਤ

ਟਾਈਪ ਸੈਟਿੰਗ :- ਹੇਮ ਰਾਜ ਸਟੈਨੋ

**ਚੰਦੇ**

ਲਾਈਫ : 500
ਸਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

*ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :*

ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ,
ਬਰਨਾਲਾ–148101
ਫੋਨ : 01679 241466
e-mail: tarksheel@comeconnect.com

ਵਿਦੇਸ਼ਾਂ ਤੋਂ ਮੈਗਜੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ***ਤਰਕਸ਼ੀਲ ਸੁਸਾਇਟੀ ਪੰਜਾਬ*** *(ਰਜਿ:)* ਲਿਖਿਆ ਜਾਵੇ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ
ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ,
ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ
ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ


# ਸੰਪਾਦਕੀ



## ਸਾਂਝਾਂ

*ਸਾਰਾ ਬ੍ਰਹਿਮੰਡ ਹੀ ਅੰਤਰ-ਨਿਰਭਰ ਹੈ। ਇਸਦੇ ਹਰ ਸੂਖਮ ਤੋਂ ਸੂਖਮ ਕਣ ਅਤੇ ਵਿਰਾਟ ਰੂਪਾਂ ਵਿਚ ਸਾਂਝਾਂ ਦੀਆਂ ਅਣਗਿਣਤ ਗੁੰਝਲਦਾਰ ਪਰਤਾਂ ਹਨ। ਇਹ ਵਿਲੱਖਣ ਸਾਂਝਾਂ ਦਾ ਮਜਮੂੰਆਂ ਹੈ. ਮਨੁੱਖ ਇਸ ਬ੍ਰਹਿਮੰਡ ਦਾ ਇਕ ਹਿੱਸਾ ਵੀ ਹੈ ਅਤੇ ਨਿਰੀਖਕ ਵੀ। ਮਨੁੱਖ ਦੀ ਬ੍ਰਹਿਮੰਡ ਨਾਲ ਸਜੀਵ ਸਾਂਝ ਹੈ। ਇਸੇ ਲਈ ਹੀ ਇਹ ਜਿਉਣ-ਜੋਗਾ ਹੈ। ਜਦੋਂ ਤੋਂ ਮਨੁੱਖ ਨੇ ਸੋਚਣਾ ਸ਼ੁਰੂ ਕੀਤਾ ਹੈ, ਇਸਨੇ ਇਨ੍ਹਾਂ ਸਾਂਝਾਂ ਦੇ ਤੰਦ ਫੜਨੇ ਸ਼ੁਰੂ ਕੀਤੇ ਹੋਏ ਹਨ। ਜਿੰਨਾਂ ਤੋਂ ਗਿਆਨ ਦੇ ਵੱਖ-ਵੱਖ ਅਨੁਸ਼ਾਸ਼ਨ ਹੋਂਦ ਵਿਚ ਆਏ। ਦੁਵੱਲੀਆਂ ਸਾਂਝਾਂ ਦੀ ਚਿਣਗ ਮਨੁੱਖ ਵਿਚ ਜਨਮ ਤੋਂ ਹੀ ਟਿਕੀ ਹੋਈ ਹੈ। ਜੋ ਉਸਦੀ ਸੰਗਤ-ਪ੍ਰੇਮੀ ਵਾਲੀ ਮੂਲ-ਪ੍ਰਵਿਰਤੀ 'ਤੇ ਟਿਕੀ ਹੋਈ ਹੈ। ਆਪਦੇ ਵਰਗਿਆਂ ਨਾਲ ਦੁੱਖ-ਸੁਖ ਸਾਂਝਾ ਕਰਨ ਦੀ ਤਾਂਘ, ਪਰ ਇਸਦੇ ਉਲਟ ਇਸ ਪ੍ਰਵਿਰਤੀ ਦੀਆਂ ਵਿਰੋਧੀ ਹਉਂ-ਵਾਦੀ ਪ੍ਰਵਿਰਤੀਆਂ ਵੀ ਹਨ ਜੋ ਉਸਦੇ ਨਿੱਜ ਅਤੇ ਪਰ ਦੇ ਸਰੋਕਾਰਾਂ ਵਿਚ ਲਗਾਤਾਰ ਤਣਾਓ ਬਣਾਈ ਰਖਦੀਆਂ ਹਨ। ਇਨ੍ਹਾਂ ਵਿਰੋਧੀਆਂ ਪ੍ਰਵਿਰਤੀਆਂ ਦੇ ਸਮਾਧਾਨ ਲਈ ਧਾਰਮਿਕ ਆਗੂ ਅਤੇ ਸਮਾਜ-ਵਿਗਿਆਨੀ ਨਿਰੰਤਰ ਵਿਵਹਾਰਕ ਹੱਲ ਲੱਭਣ 'ਚ ਲੱਗੇ ਰਹੇ ਹਨ। ਇਸੇ ਵਿਚੋਂ ਹੀ ਪਰਉਪਕਾਰ ਕਰਨਾ, ਗੁਆਂਢੀ ਨਾਲ ਪ੍ਰੇਮ, ਦੁਖੀਆਂ ਦੀ ਸੇਵਾ ਜਾਂ ਪੁੰਨ ਵਰਗੀਆਂ ਇਖਲਾਕੀ ਯੁਕਤਾਂ ਵਿਕਸਿਤ ਹੋਈਆਂ। ਤਾਂ ਜੋ ਮਨੁੱਖੀ ਸਾਂਝਾਂ ਬਣੀਆਂ ਰਹਿਣ। ਪੰਜਾਬ ਦੇ ਪ੍ਰਸੰਗ ਵਿਚ ਸਿੱਖ ਧਰਮ ਦੀਆਂ ਸੰਗਤ ਅਤੇ ਪੰਗਤ ਦੀਆਂ ਯੁਕਤਾਂ ਇਨ੍ਹਾਂ ਵਿਰੋਧੀਆਂ ਪ੍ਰਵਿਰਤੀਆਂ ਨੂੰ ਸੁਧਾਉਣ ਦਾ ਹੀ ਉਪਰਾਲਾ ਸਨ ਤਾਂ ਜੋ ਧਾਰਮਿਕ ਵਲਗਣ 'ਚ ਇਕੱਠੇ ਬਹਿਕੇ, ਇਕੱਠੇ ਖਾ ਕੇ ਸਾਂਝੀਵਾਲਤਾ ਦੀ ਜਾਗ ਲੱਗ ਸਕੇ। ਅਤੇ ਇਸ ਵਲਗਣ ਤੋਂ ਬਾਹਰ, ਬਾਹਰਲੇ ਸਮਾਜਕ ਵਿਰੋਧ ਕੁੱਝ ਸਮੇਂ ਲਈ ਭੁਲਾਏ ਜਾ ਸਕਣ। ਧਾਰਮਿਕ ਵਲਗਣਾਂ ਵਿਚਲੀ ਇਹ ਸਾਂਝ ਸਮਾਜਕ-ਆਰਥਕ ਜ਼ਿੰਦਗੀ ਵਿਚ ਕਾਰਜਸ਼ੀਲ ਨਹੀਂ ਰਹਿੰਦੀ। ਹਉਂ ਅਤੇ ਸਾਂਝ ਦੀਆਂ ਵਿਰੋਧੀਆਂ ਪ੍ਰਵਿਰਤੀਆਂ ਵਿਚਲੇ ਟਕਰਾਓ ਨੂੰ ਵਧਾਉਣ ਵਾਲੇ ਕਿੰਨੇ ਹੀ ਸਮਾਜਕ-ਆਰਥਕ ਘਟਕ ਹਨ। ਕੋਈ ਉਚਾ ਹੈ ਤੇ ਕੋਈ ਨੀਵਾਂ। ਕੋਈ ਸਵਰਣ ਹੈ ਤੇ ਕੋਈ ਦਲਿਤ। ਕੋਈ ਬੁੜਿਆ ਹੋਇਆ ਤੇ ਕੋਈ ਠਾਠ ਕਰਦਾ ਹੈ। ਕਈ ਵੱਧ ਖਾਣ ਕਰਕੇ ਬਿਮਾਰ ਹਨ ਤੇ ਕਈ ਇਸ ਲਈ ਬਿਮਾਰ ਹਨ ਕਿ ਉਨ੍ਹਾਂ ਨੂੰ ਖਾਣ ਲਈ ਨਹੀਂ ਮਿਲਦਾ। ਇਸ ਪਿਛੋਕੜ ਵਿਚ ਮਨੁੱਖੀ ਸਾਂਝਾਂ ਦੇ ਪਨਪਣ ਲਈ ਕੋਈ ਆਧਾਰ ਨਹੀਂ ਮਿਲਦਾ। ਸਾਂਝਾਂ ਦਾ ਵੀ ਵਰਗੀਕਰਣ ਹੋ ਚੁੱਕਾ ਹੈ। ਉਹੀ ਸਾਂਝਾਂ ਸੱਚੀਆਂ ਅਤੇ ਸਥਾਈ ਹੁੰਦੀਆਂ ਹਨ, ਜੋ ਆਪਣੇ ਵਰਗਿਆਂ ਨਾਲ ਹੋਣ, ਜੋ ਹਮ-ਨਜ਼ਰੀਆ ਹੋਣ। ਇਹ ਗੱਲ ਡੂੰਘੀ ਤਰ੍ਹਾਂ ਮਨ 'ਚ ਵਸਾਉਣ ਵਾਲੀ ਹੈ ਕਿ ਸਮਾਜਕ ਤੇ ਆਰਥਕ ਵਿਤਕਰਿਆਂ ਦੇ ਹੁੰਦਿਆਂ ਸਬਵ-ਸਾਂਝੀਵਾਲਤਾ ਦਾ ਸੁਪਨਾ ਕਦੇ ਪੂਰਾ ਨਹੀਂ ਹੋ ਸਕਦਾ। ਬਾਕੀ ਧਰਮਾਂ ਦੀ ਗੱਲ ਛੱਡੋ, ਆਪਾਂ ਸਿੱਖ ਧਰਮ ਦੀ ਹੀ ਮਿਸਾਲ ਲੈਂਦੇ ਹਾਂ। ਸਦੀਆਂ ਤੋਂ ਸੰਗਤ ਅਤੇ ਪੰਗਤ ਵਿਚ ਬਹਿਣ ਵਾਲਿਆਂ ਵਿਚ ਵੀ ਅੱਜ ਰੋਟੀ ਬੇਟੀ ਦੀ ਸਾਂਝ ਨਹੀਂ ਬਣ ਸਕੀ। ਇਨ੍ਹਾਂ ਵਿਚ ਵੀ ਉਹੀ ਪਾੜਾ ਹੈ ਜਿੰਨਾਂ ਹਿੰਦੂ ਸਮਾਜ ਦੇ ਪੈਰੋਕਾਰਾਂ ਵਿਚ। ਇਹ ਆਮ ਜ਼ਿੰਦਗੀ ਦਾ ਸੱਚ ਹੈ ਕਿ ਧਾਰਮਿਕ ਵਲਗਣ ਟੱਪਦਿਆਂ ਹੀ ਪੰਗਤ ਦੀ ਸਾਂਝ ਖੰਡਤ ਹੋ ਜਾਂਦੀ ਹੈ। ਅਤੇ ਇਹ ਸਮਾਜ ਅਤੇ ਸਭਿਆਚਾਰ ਦੇ ਹੋਰ ਇਜ਼ਹਾਰਾਂ ਵਿਚ ਰੂਪਮਾਨ ਨਹੀਂ ਹੁੰਦੀ। ਹੁਣ ਭਾਈਚਾਰਿਆਂ ਦੀ ਸਾਂਝ ਦਾ ਤਾਂ ਕਹਿਣਾ ਹੀ ਕੀ ਹੈ, ਹੁਣ ਤਾਂ ਪਰਿਵਾਰ ਵੀ ਇਸ ਸਾਂਝ ਤੋਂ ਵਿਛੁੰਨੇ ਗਏ ਹਨ। ਇਕ ਮਕਾਨ ਵਿਚ ਜਿੰਨੇ ਜੀਅ ਹੋਣ ਉਨੇਂ ਹੀ ਘਰ ਹੁੰਦੇ ਹਨ। ਅੱਜ ਵਿਆਹਾਂ-ਮੰਗਣਿਆਂ ਅਤੇ ਮਰਨਿਆਂ ਤੇ ਬੇਲੋੜੀਆਂ, ਬੇਸਲੀਕਾ ਭੀੜਾਂ ਕੋਈ ਭਾਈਚਾਰਕ ਸਾਂਝਾਂ ਦਾ ਪ੍ਰਤੀਕ ਨਹੀਂ ਹਨ। ਇਹ ਇਕ ਸਭਿਆਚਾਰਕ ਵਿਗਾੜ ਹਨ। ਜਿਵੇਂ ਨੜੋਏ 'ਚ ਸ਼ਾਮਲ ਸਾਰੇ ਦਰਦਮੰਦ ਨਹੀਂ ਹੁੰਦੇ ਉਵੇਂ ਹੀ ਵਿਆਹ ਵਿਚ ਸ਼ਾਮਲ ਸਾਰੇ ਖੈਰਖੁਆਹ ਨਹੀਂ ਹੁੰਦੇ। ਇਹ ਝੂਠੀਆਂ ਸਾਂਝਾਂ ਦੇ ਚਿੰਨ ਬਣ ਚੁੱਕੇ ਹਨ। ਅਜਿਹੀ ਮਾਨਸਿਕਤਾ ਵੀ ਸਾਂਝੇ ਵਰਗ ਸੰਘਰਸ਼ਾਂ ਦੇ ਰਾਹ ਵਿਚ ਇੱਕ ਵੱਡਾ ਰੋੜਾ ਬਣ ਰਹੀ ਹੈ। ਅੱਜ ਭਾਰੂ ਧੜੇ ਵੱਲੋਂ ਝੂਠੀਆਂ ਸਾਂਝਾਂ ਹੀ ਕਾਇਮ ਰੱਖਣ ਲਈ ਧਾਰਮਿਕ ਅਤੇ ਵਿਦਿਅਕ ਅਦਾਰਿਆਂ ਨੂੰ ਫੈਵੀਕੂਲ ਵਾਂਗ ਵਰਤਿਆ ਜਾ ਰਿਹਾ ਹੈ। ਜਿੱਥੇ ਇਕ ਵਿਸ਼ੇਸ਼ ਕਿਸਮ ਦੀ ਫਿਰਕੂ ਅਤੇ ਫਾਸ਼ਿਸ਼ਟ ਮਾਨਸਿਕਤਾ ਦਾ ਵਿਕਾਸ ਹੋ ਰਿਹਾ ਹੈ। ਸੰਘਰਸ਼ੀਲ ਅਤੇ ਫਿਕਰਮੰਦਾ ਨੂੰ ਵੀ ਇਸ ਦਿਸ਼ਾ 'ਚ ਪੇਸ਼ਕਦਮੀ ਕਰਨ ਲਈ ਸਿਰ ਜੋੜਨ ਦੀ ਲੋੜ ਹੈ। ਇੱਕਾ-ਦੁੱਕਾ ਹੀ ਸਹੀ, ਅਜਿਹੇ ਭਵਿੱਖ-ਮੁਖੀ ਵਿਦਿਅਕ ਅਤੇ ਕੋਆਪਰੇਟਿਵ ਅਦਾਰਿਆਂ ਦੀ ਸਥਾਪਤੀ ਦੀ ਲੋੜ ਹੈ ਜੋ ਸਾਨੂੰ ਸਾਂਝੀਵਾਲਤਾ ਦੀ ਜਾਚ ਸਿਖਾ ਸਕਣ। ਨਿੱਜੀ ਮਾਨਵੀ ਸਾਂਝਾਂ ਲਈ ਵੀ ਇਹ ਪੂਰਵ-ਸ਼ਰਤ ਹਨ।*

*....ਅ. ਗ.*

## ਮੁਲਾਕਾਤ:

# ਸਾਡਾ ਧਰਮ ਮਾਨਵਤਾ : ਸ੍ਰੀਮਤੀ ਸ਼ਾਲਿਨੀ ਓਕਾ

*ਸਮਾਜ ਵਿਚੋਂ ਅੰਧਵਿਸ਼ਵਾਸ਼ਾਂ ਦਾ ਹਨੇਰਾ ਦੂਰ ਕਰਨ, ਧਰਮ-ਗੁਰੂਆਂ ਦੇ ਚਮਤਕਾਰਾਂ ਦਾ ਪਰਦਾਫਾਸ਼ ਤੇ ਵਿਗਿਆਨਕ ਸੋਚ ਦੇ ਪ੍ਰਚਾਰ-ਪਾਸਾਰ ਵਿਚ ਜੁਟੀਆਂ ਦੇਸ਼ ਭਰ ਦੀਆਂ ਮਾਨਵ-ਵਾਦੀ ਜਥੇਬੰਦੀਆਂ ਵਿਚੋਂ 'ਅੰਧ-ਸ਼ਰਧਾ ਨਿਰਮੂਲਨ ਸੰਮਤੀ, ਮਹਾਂਰਾਸ਼ਟਰ' ਇਕ ਵਿਸ਼ੇਸ਼ ਸਥਾਨ ਰੱਖਦੀ ਹੈ। ਸੰਮਤੀ ਦਾ ਮਹਿਲਾਵਾਂ ਦਾ ਵੱਖਰਾ ਵਿੰਗ ਹੈ। ਸੰਮਤੀ ਵੱਲੋਂ ਔਰਤਾਂ ਲਈ ਵਿਸ਼ੇਸ਼ ਸਰਗਰਮੀਆਂ ਕੀਤੀਆਂ ਜਾਂਦੀਆਂ ਹਨ। ਸੰਮਤੀ ਦੇ ਈਚਲਕਰੰਜੀ ਵਿਖੇ ਹੋਏ ਸਮਾਗਮ ਦੌਰਾਨ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾ ਪ੍ਰਚਾਰ ਸਕੱਤਰ ਰਾਮ ਸਵਰਨ ਸਿੰਘ ਵੱਲੋਂ ਮਹਿਲਾ ਵਿੰਗ ਦੀ ਪ੍ਰਧਾਨ ਸ੍ਰੀਮਤੀ ਸ਼ਾਲਿਨੀ ਓਕਾ ਨਾਲ ਕੀਤੀ ਮੁਲਾਕਾਤ ਦੇ ਪ੍ਰਮੁੱਖ ਅੰਸ਼ ਤਰਕਸ਼ੀਲ ਦੇ ਪਾਠਕਾਂ ਲਈ ਛਾਪਣ ਦੀ ਖੁਸ਼ੀ ਲੈ ਰਹੇ ਹਾਂ।*

*....ਅਦਾਰਾ ਤਰਕਸ਼ੀਲ*

***? ਤੁਸੀਂ ਅੰਧ-ਸ਼ਰਧਾ ਨਿਰਮੂਲਨ ਸੰਮਤੀ ਦੇ ਸੰਪਰਕ 'ਚ ਕਦੋਂ ਆਏ।***

- ਮੈਂ ਪਿਛਲੇ 10 ਸਾਲਾਂ ਤੋਂ ਸੰਮਤੀ ਨਾਲ ਅੰਧ-ਸ਼ਰਧਾ ਦੂਰ ਕਰਨ ਲਈ ਕੰਮ ਕਰ ਰਹੀ ਹਾਂ। ਪਿਛਲੇ ਤਿੰਨ ਸਾਲਾਂ ਤੋਂ ਸਮੁੱਚੇ ਰਾਜ ਵਿਚ ਮਹਿਲਾ ਵਿੰਗ ਦਾ ਕੰਮ-ਕਾਜ ਸੰਭਾਲ ਰਹੀ ਹਾਂ।

***? ਤੁਹਾਨੂੰ ਇਹ ਕੰਮ ਕਰਨ ਦੀ ਪ੍ਰੇਰਨਾ ਕਿੱਥੋਂ ਮਿਲੀ।***

- ਜਦ ਮੈਂ ਸੰਮਤੀ ਦੇ ਕੰਮ-ਕਾਰ ਸਬੰਧੀ ਸੋਲਾਪੁਰ ਦੇ ਅਖਬਾਰਾਂ 'ਚ ਪੜ੍ਹਿਆ ਤਾਂ ਮੇਰੇ ਮਨ ਵਿਚ ਵੀ ਅੰਧ-ਸ਼ਰਧਾ ਖਿਲਾਫ ਕੰਮ ਕਰਨ ਦੀ ਇੱਛਾ ਜਾਗੀ। ਭਾਵੇਂ ਮੇਰਾ ਬਚਪਨ ਤਾਂ ਧਾਰਮਿਕ ਸੰਸਕਾਰਾਂ ਵਾਲੇ ਪਰਿਵਾਰ ਵਿਚ ਹੀ ਬੀਤਿਆ ਪਰ ਸਾਇੰਸ ਵਿਸ਼ੇ ਦੀ ਗਰੈਜੂਏਸ਼ਨ ਕਰਦਿਆਂ ਮੇਰਾ ਕੁਦਰਤੀ ਵਿਗਿਆਨ ਨਾਲ ਲਗਾਓ ਹੋ ਗਿਆ। ਨਿਰਮੂਲਨ ਸੰਮਤੀ ਦੇ ਪਹਿਲੇ ਟਰੇਨਿੰਗ ਕੈਂਪ ਵਿਚ ਜਾ ਕੇ ਹੀ ਮੈਂ ਮੈਂਬਰਸ਼ਿੱਪ ਲੈ ਲਈ। ਮੇਰੇ ਪਤੀ ਡਾਕਟਰ ਸਨ। ਕੁਝ ਪਰਿਵਾਰਕ ਬੰਧਨਾਂ ਕਰਕੇ ਮੈਂ ਸ਼ੁਰੂ ਵਿਚ ਕੋਈ ਖਾਸ ਸਰਗਰਮੀ ਨਾਲ ਕੰਮ ਨਹੀਂ ਕੀਤਾ। ਸੰਮਤੀ ਦੇ ਸੂਬਾ ਪ੍ਰਧਾਨ ਡਾ.ਨਰੇਂਦਰ ਦੁਬੋਲਕਰ ਜੀ ਦੀ ਪ੍ਰੇਰਨਾ ਤੇ ਪਰਿਵਾਰ ਦੇ ਸਹਿਯੋਗ ਨਾਲ ਮੇਰਾ ਉਤਸ਼ਾਹ ਵਧਦਾ ਗਿਆ।

***? ਤੁਸੀਂ ਕੀ ਸੋਚ ਕੇ ਇਹ ਖੇਤਰ ਚੁਣਿਆ।***

- ਸਾਡੇ ਦੇਸ਼ ਵਿਚ ਔਰਤਾਂ ਦੀ ਸਥਿਤੀ ਤੋਂ ਅਸੀਂ ਭਲੀ ਭਾਂਤ ਜਾਣੂ ਹਾਂ। ਅੰਧ-ਵਿਸ਼ਵਾਸ਼ਾਂ ਤੇ ਵਹਿਮਾਂ-ਭਰਮਾਂ ਦਾ ਸ਼ਿਕਾਰ ਜ਼ਿਆਦਾਤਰ ਔਰਤਾਂ ਹੀ ਹਨ। ਅਨਪੜ੍ਹਤਾ ਤੇ ਸਮਾਜ ਦੀਆਂ ਗਲਤ ਰੀਤਾਂ ਸਦਕਾ ਔਰਤ ਅਨੇਕ ਬੰਧਨਾਂ ਵਿਚ ਜਕੜੀ ਹੋਈ ਹੈ। ਉਸਨੂੰ ਗਿਆਨ ਦੀ ਘਾਟ ਹੈ। ਔਰਤ ਜਾਤੀ ਨੂੰ ਗਿਆਨ-ਵਿਗਿਆਨ ਨਾਲ ਜੋੜ ਕੇ ਚੰਗਾ ਸਮਾਜ ਬਣਾਉਣ ਦੇ ਮਨਸ਼ੇ ਨਾਲ ਮੈਂ ਇਸ ਖੇਤਰ ਵਿਚ ਆਈ।

***? ਔਰਤਾਂ ਨੂੰ ਚੇਤੰਨ ਕਰਨ ਲਈ ਤੁਸੀਂ ਕਿਸ ਢੰਗ ਨਾਲ ਕੰਮ ਕਰਦੇ ਹੋ।***

- ਸਿੱਖਣ, ਜਾਨਣ ਤੇ ਕੁਝ ਚੰਗਾ ਕਰਨ ਦੀ ਇੱਛਾ ਰੱਖਣ ਵਾਲੀ ਕੋਈ ਵੀ ਲੜਕੀ/ਮਹਿਲਾ ਸਾਡੀ ਮੈਂਬਰ ਬਣ ਸਕਦੀ ਹੈ। ਤਿੰਨ ਚਾਰ ਮੀਟਿੰਗਾਂ ਲੈਣ ਉਪਰੰਤ ਅਸੀਂ ਆਪਣੀ ਸ਼ਾਖਾ ਕਾਇਮ ਕਰਦੇ ਹਾਂ। ਮਹਿਲਾਵਾਂ ਲਈ ਵਿਸ਼ੇਸ਼ ਮੀਟਿੰਗਾਂ, ਸੈਮੀਨਾਰ ਤੇ ਟਰੇਨਿੰਗ ਕੈਂਪ ਲਗਾਉਂਦੇ ਹਾਂ। ਉਨ੍ਹਾਂ ਨੂੰ ਪੜ੍ਹਨ, ਸਿੱਖਣ ਤੇ ਖੋਜ ਕਾਰਜਾਂ ਨਾਲ ਜੋੜਦੇ ਹਾਂ। 1999 ਵਿਚ ਅਸੀਂ ਰਾਜ ਭਰ ਦੀਆਂ ਔਰਤਾਂ ਲਈ 'ਮਹਿਲਾ ਅਧਿਵੇਸ਼ਨ' ਕਰਵਾਇਆ ਸੀ ਜਿਸ ਵਿਚ ਮਹਾਂਰਾਸ਼ਟਰ ਦੀਆਂ 600 ਮਹਿਲਾਵਾਂ ਨੇ ਸ਼ਮੂਲੀਅਤ ਕੀਤੀ ਸੀ। ਹੁਣ ਤੱਕ ਅਸੀਂ ਰਾਜ ਭਰ ਵਿਚ 100 ਦੇ ਕਰੀਬ ਸੈਮੀਨਾਰ ਕਰ ਚੁੱਕੇ ਹਾਂ। ਸਾਰੀਆਂ ਔਰਤ-ਮੈਂਬਰਾਂ ਹਰ ਤਰ੍ਹਾਂ ਨਾਲ ਸੰਮਤੀ ਦੇ ਪ੍ਰੋਗਰਾਮਾਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੀਆਂ ਹਨ। ਅਸੀਂ ਆਪਣੀ ਮੈਂਬਰ ਔਰਤਾਂ ਦੇ ਨਿੱਜੀ ਮਸਲਿਆਂ/ਮੁਸ਼ਕਲਾਂ ਨੂੰ ਪਹਿਲ ਦੇ ਆਧਾਰ ਤੇ ਹੱਲ ਕਰਦੇ ਹਾਂ। ਸਾਧਾਰਨ ਔਰਤਾਂ ਨੂੰ ਆਪਣੇ ਮੈਂਬਰ ਬਣਾ ਕੇ, ਟਰੇਨਿੰਗ ਦੇ ਕੇ, ਵਿਗਿਆਨਕ ਸੋਚ ਨਾਲ ਜੋੜ ਕੇ ਅੰਧ-ਸ਼ਰਧਾ ਦੂਰ ਕਰਨ ਲਈ ਚਲਾਈ ਜਾ ਰਹੀ ਮੁਹਿੰਮ ਦੇ ਭਾਗੀਦਾਰ ਬਣਾਉਂਦੇ ਹਾਂ।

***? ਤੁਸੀਂ ਹੁਣ ਤੱਕ ਸੰਮਤੀ ਲਈ ਕਿੰਨੇ ਕੁ ਸਮਾਗਮਾਂ ਵਿਚ ਭਾਗ ਲਿਆ ਹੈ।***

- ਅਸੀਂ ਕਸਬਿਆਂ, ਪਿੰਡਾਂ ਤੇ ਸ਼ਹਿਰਾਂ ਵਿਚ ਅੰਧ-ਸ਼ਰਧਾ ਖਿਲਾਫ ਪ੍ਰੋਗਰਾਮ ਕਰਦੇ ਹਾਂ। ਹੁਣ ਤੱਕ ਮੈਂ 600 ਪ੍ਰੋਗਰਾਮਾਂ ਵਿਚ ਸ਼ਮੂਲੀਅਤ ਕੀਤੀ ਹੈ। ਹਰ ਪ੍ਰੋਗਰਾਮ ਵਿਚ ਅਸੀਂ ਚਮਤਕਾਰਾਂ ਦਾ ਪਰਦਾਫਾਸ਼ ਕਰਨ ਲਈ ਜਾਦੂ ਦੇ ਟਰਿੱਕ, ਗੀਤ-ਸੰਗੀਤ, ਨਾਟਕ ਤੇ ਤਕਰੀਰਾਂ ਕਰਦੇ ਹਾਂ। ਸਾਡੇ ਕੋਲ ਫੀਲਡ ਵਿਚ ਕੰਮ ਕਰਨ ਲਈ ਔਰਤ ਵਰਕਰਾਂ ਦੀ ਕੋਈ ਘਾਟ ਨਹੀਂ ਹੈ।

***? ਤੁਸੀਂ ਅਖੌਤੀ ਭੂਤਾਂ-ਪ੍ਰੇਤਾਂ, ਕਸਰਾਂ ਤੇ ਰਹੱਸਮਈ ਘਟਨਾਵਾਂ ਦੇ ਕੇਸਾਂ ਨੂੰ ਵੀ ਦੇਖਦੇ ਹੋ।***

- ਮਹਾਂਰਾਸ਼ਟਰ ਵਿਚ ਅਜਿਹੇ ਕੇਸਾਂ ਨੂੰ ਭਾਨਾਮਤੀ ਆਖਦੇ ਹਨ। ਸਾਡੇ ਕੋਲ ਅਕਸਰ ਹੀ ਅਜਿਹੇ ਮਸਲੇ ਆਉਂਦੇ ਹਨ। ਅਸੀਂ ਖੋਜ-ਪੜਤਾਲ ਕਰਕੇ ਵਿਗਿਆਨਕ ਢੰਗ ਕਰੀਕਿਆਂ ਨਾਲ ਕੇਸਾਂ ਨੂੰ ਸੁਲਝਾਉਂਦੇ ਹਾਂ। ਮੈਂ ਤੁਹਾਨੂੰ ਸੋਲਾਪੁਰ ਜ਼ਿਲੇ ਦੇ ਇਕ ਪਿੰਡ ਵਿਚ ਹੱਲ ਕੀਤੇ ਇਕ ਦਿਲਚੱਸਪ ਕੇਸ ਬਾਰੇ ਦਸਦੀ ਹਾਂ। ਇਕ ਪਰਿਵਾਰ ਵਿਚ 9 ਮਹੀਨਿਆਂ ਦੀ ਇਕ ਬੱਚੀ ਦੇ ਨੱਕ ਵਿਚੋਂ ਦਾਣੇ ਨਿਕਲਦੇ ਸਨ। ਪਹਿਲਾਂ ਉਹ ਲੜਕੀ ਨੂੰ ਡਾਕਟਰ ਕੋਲ ਲਿਜਾਣ ਲੱਗੇ। ਡਾਕਟਰ ਇਕ ਵਾਰ ਨੱਕ ਸਾਫ ਕਰਨ ਦੀ ਫੀਸ ਪੰਜਾਹ ਰੁਪਏ ਲੈਂਦਾ ਸੀ। ਪਰ ਜਦ ਇਹ ਘਟਨਾ ਲਗਾਤਾਰ ਵਾਪਰਨ ਲੱਗੀ ਤਾਂ ਲੜਕੀ ਦਾ ਬਾਪ ਇਹ ਕੰਮ ਆਪ ਹੀ ਕਰਨ ਲੱਗ ਪਿਆ। ਘਰ ਵਿਚ ਟੂਣੇ ਤੇ ਕੱਪੜਿਆਂ ਨੂੰ ਅੱਗ ਲੱਗਣ ਦੀਆਂ ਰਹੱਸਮਈ ਘਟਨਾਵਾਂ ਵੀ ਵਾਪਰੀਆਂ ਸਨ। ਜਦ ਪਰਿਵਾਰ ਦੀ ਨੂੰਹ ਆਪਣੇ ਪੇਕੇ ਘਰ ਚਲੀ ਜਾਂਦੀ ਸੀ ਤਾਂ



ਘਟਨਾਵਾਂ ਨਹੀਂ ਸਨ ਵਾਪਰਦੀਆਂ। ਅਸੀਂ ਇਹ ਕੇਸ ਆਪਣੇ ਹੱਕ 'ਚ ਲੈ ਕੇ ਸਾਰੇ ਪਰਿਵਾਰ ਨਾਲ ਗੱਲਬਾਤ ਕੀਤੀ। ਨੂੰਹ ਦੋਸ਼ੀ ਸਾਬਤ ਹੋਈ। ਉਹ ਸਾਡੇ ਕੋਲ ਸਾਫ ਮੰਨ ਗਈ। ਉਸਦੇ ਇਹ ਘਟਨਾਵਾਂ ਕਰਨ ਦਾ ਕਾਰਨ ਘਰੇਲੂ ਮਾਹੌਲ ਸੀ। ਉਹ ਪਰਿਵਾਰ ਤੋਂ ਅਲੱਗ ਹੋਣਾ ਚਾਹੁੰਦੀ ਸੀ। ਪਰਿਵਾਰ ਦੇ ਮੁਖੀ ਦੀ ਸਹਿਮਤੀ ਨਾਲ ਨੂੰਹ-ਪੁੱਤਰ ਨੂੰ ਅਲੱਗ ਕਰ ਦਿੱਤਾ ਤਾਂ ਘਟਨਾਵਾਂ ਬੰਦ ਹੋ ਗਈਆਂ।

***? ਅੰਧ-ਸ਼ਰਧਾ ਦੂਰ ਕਰਨ ਲਈ ਹੋਰ ਕੀ ਕਾਰਜ ਕਰਦੇ ਹੋ।***

- ਅਸੀਂ ਹਰ ਖੇਤਰ ਵਿਚ ਅੰਧ-ਸ਼ਰਧਾ ਖਿਲਾਫ ਵਿਗਿਆਨ ਚੇਤਨਾ ਦੇ ਪਾਸਾਰ ਲਈ ਕੰਮ ਕਰਦੇ ਹਾਂ। ਤਿਉਹਾਰਾਂ ਨਾਲ ਜੁੜੇ ਅੰਧਵਿਸ਼ਵਾਸ਼ਾਂ ਦੇ ਖਾਤਮੇ ਲਈ ਅਸੀਂ ਵਿਸ਼ੇਸ਼ ਮੁਹਿੰਮ ਚਲਾਉਂਦੇ ਹਾਂ। ਮਹਾਂਰਾਸ਼ਟਰ ਵਿਚ 'ਰੁੱਖ ਪੂਰਨਿਆਂ' ਨਾਂ ਦਾ ਇਕ ਤਿਉਹਾਰ ਮਨਾਇਆ ਜਾਂਦਾ ਹੈ। ਇਸ ਦਿਨ ਔਰਤਾਂ ਰੁੱਖਾਂ ਦੀ ਪੂਜਾ ਕਰਦੀਆਂ ਹਨ ਤਾਂ ਜੋ ਸੱਤ ਜਨਮਾਂ ਤੱਕ ਚੰਗਾ ਪਤੀ ਮਿਲੇ। ਅਸੀਂ ਆਪਣੀਆਂ ਮਹਿਲਾ ਵਰਕਰਾਂ ਨੂੰ ਨਾਲ ਲੈ ਕੇ ਔਰਤਾਂ ਨੂੰ ਇਹ ਪ੍ਰੇਰਨਾ ਦਿੰਦੀਆਂ ਹਾਂ ਕਿ ਪੂਜਾ ਕਰਨ ਤੇ ਸ਼ੁੱਧ ਬਣਾਉਣ ਲਈ ਤਿਉਹਾਰ ਵਾਲੇ ਦਿਨ ਹਰ ਔਰਤ ਨੂੰ 5 ਰੁੱਖ ਲਗਾਉਣੇ ਚਾਹੀਦੇ ਹਨ। ਸਾਡੇ ਇਸ ਯਤਨ ਨੂੰ ਔਰਤਾਂ ਵੱਲੋਂ ਭਰਪੂਰ ਸਮਰਥਨ ਮਿਲਦਾ ਹੈ। ਐਂਤਕੀ ਇਸ ਤਿਉਹਾਰ ਤੇ ਨਗਰਪਾਲਿਕਾ ਸੋਲਾਪੁਰ ਦੀ ਮੁਖੀਆ ਸ੍ਰੀਮੀਤੀ ਨਲਿਨੀ ਚੰਦੇਲੇ ਨੇ 20 ਰੁੱਖ ਲਗਾਏ। ਹੋਲੀ ਦੇ ਤਿਉਹਾਰ ਵਾਲੇ ਦਿਨ ਲੋਕ ਮਿੱਠੀਆਂ ਰੋਟੀਆਂ ਜਲਾਉਂਦੇ ਹਨ। ਅਸੀਂ ਲੋਕਾਂ ਨੂੰ ਰੋਟੀਆਂ ਨਾ ਜਲਾਉਣ ਲਈ ਪ੍ਰੇਰਕੇ ਰੋਟੀਆਂ ਇਕੱਤਰ ਕਰਕੇ ਗਰੀਬਾਂ ਨੂੰ ਵੰਡ ਦਿੰਦੇ ਹਾਂ। ਗਣੇਸ਼ ਉਤਸਵ ਵਾਲੇ ਦਿਨ ਲੋਕ ਮਿੱਟੀ ਦੀਆਂ ਕੱਚੇ ਰੰਗਾਂ ਨਾਲ ਸ਼ਿੰਗਾਰੀਆਂ ਮੂਰਤੀਆਂ ਨਦੀ ਵਿਚ ਪ੍ਰਵਾਹ ਕਰਦੇ ਹਨ। ਅਸੀਂ ਲੋਕਾਂ ਤੋਂ ਮੂਰਤੀਆਂ ਇਕੱਤਰ ਕਰਕੇ ਨਾ ਪੀਣ ਯੋਗ ਨਦੀਆਂ ਦੇ ਪਾਣੀ ਵਿਚ ਤਾਰਦੇ ਹਾਂ। ਮੂਰਤੀਆਂ ਉੱਪਰ ਪਾਏ ਫੁੱਲਾਂ ਨੂੰ ਅਸੀਂ ਖਾਦ ਬਣਾਉਣ ਲਈ ਵੱਡੇ ਟੋਇਆਂ 'ਚ ਇਕੱਤਰ ਕਰਦੇ ਹਾਂ। ਹੋਲੀ ਵਾਲੇ ਦਿਨ ਲੋਕ ਹੋਲੀ ਜਲਾਉਣ ਲਈ ਰੁੱਖ ਕੱਟਦੇ ਹਨ ਪਰ ਅਸੀਂ ਸੰਮਤੀ ਵਰਕਰਾਂ ਨੂੰ ਨਾਲ ਲੈ ਕੇ ਲੋਕਾਂ ਨੂੰ ਵਾਤਾਵਰਣ ਨੂੰ ਬਚਾਉਣ ਲਈ ਅਜਿਹਾ ਨਾ ਕਰਨ ਦੀ ਪ੍ਰੇਰਨਾ ਦਿੰਦੇ ਹਾਂ। ਅਸੀਂ ਲੋਕਾਂ ਨੂੰ ਤਿਉਹਾਰ ਮਨਾਉਣ ਸਮੇਂ ਆਲਾ ਦੁਆਲਾ ਸਾਫ ਰੱਖਣ, ਬੁਰੀਆਂ ਆਦਤਾਂ ਤਿਆਗਣ ਤੇ ਫਜ਼ੂਲ ਖਰਚੀ ਦੀ ਥਾ ਸਮਾਜ ਦਾ ਭਲਾ ਚਾਹੁਣ ਲਈ ਆਖਦੇ ਹਾਂ। ਅਜਿਹੇ ਕਰਕੇ ਅਸੀਂ ਸਮਾਜ 'ਚ ਪ੍ਰਚੱਲਿਤ ਤਿਓਹਾਰਾਂ ਤੇ ਉਨ੍ਹਾਂ ਨਾਲ ਜੁੜੇ ਅੰਧਵਿਸ਼ਵਾਸ਼ਾਂ ਦਾ ਚੰਗਾ ਬਦਲ ਦੇਣ ਲਈ ਯਤਨਸ਼ੀਲ ਹਾਂ।

***? ਸੰਮਤੀ ਨਾਲ ਕੰਮ ਕਰਦਿਆਂ ਵਾਪਰੀ ਕਿਸੇ ਵਿਸ਼ੇਸ਼ ਘਟਨਾ ਦਾ ਜ਼ਿਕਰ ਕਰਨਾ ਚਾਹੋਗੇ।***

- ਸਮਾਜ ਦੇ ਭਲੇ ਲਈ ਕੰਮ ਕਰਦਿਆਂ ਦੂਰ-ਦੁਰਾਡੇ ਦੀ ਯਾਤਰਾ, ਬਹਿਸ-ਮੁਬਾਹਸੇ, ਚਰਚਾ, ਸੈਮੀਨਾਰ, ਰੋਸ-ਮਾਰਚ, ਰੈਲੀਆਂ ਤੇ ਧਰਨੇ ਅਕਸਰ ਹੀ ਚਲਦੇ ਹਨ। ਲੋਕਾਂ ਦੀ ਅੰਧ-ਸ਼ਰਧਾ ਦੂਰ ਕਰਨ ਲਈ ਇਕ ਵਾਰ ਅਸੀਂ ਜੇਲ੍ਹ ਯਾਤਰਾ ਵੀ ਕੀਤੀ। ਨਗਰ ਜ਼ਿਲੇ 'ਚ ਸ਼ਨੀ ਸ਼ਿੰਗਣਾਪੁਰ ਨਾਂ ਦਾ ਇਕ ਪਿੰਡ ਹੈ। ਇਥੇ ਸ਼ਨੀ ਦੇਵ ਦਾ ਮੰਦਰ ਹੈ। ਇਸ ਮੰਦਰ ਬਾਰੇ ਲੋਕਾਂ ਵਿਚ ਇਹ ਮੰਨਿਆ ਜਾਂਦਾ ਹੈ ਕਿ ਚੋਰੀ ਕਰਨ ਵਾਲੇ ਦੀ ਨਜ਼ਰ ਚਲੀ ਜਾਂਦੀ ਹੈ ਤੇ ਉਹ ਪਾਗਲ ਹੋ ਜਾਂਦਾ ਹੈ। ਮੰਦਰ ਕਮੇਟੀ ਦਾ ਕਹਿਣਾ ਹੈ ਕਿ ਇਹ ਸ਼ਨੀ ਦੇਵ ਦਾ ਚਮਤਕਾਰ ਹੈ। ਮੰਦਰ 'ਚ ਪਏ ਗੋਲਕ ਨੂੰ ਜਿੰਦਰਾ ਨਹੀਂ ਹੈ ਤੇ ਆਸ-ਪਾਸ ਦੇ ਕਈ ਘਰਾਂ ਨੂੰ ਦਰਵਾਜ਼ੇ ਵੀ ਨਹੀਂ ਹਨ। ਕਮੇਟੀ ਦਾ ਇਹ ਵੀ ਕਹਿਣਾ ਹੈ ਕਿ ਸਬੰਧਤ ਥਾਣੇ ਵਿਚ ਪਿੰਡ 'ਚ ਹੋਈ ਚੋਰੀ ਦੀ ਇਕ ਵੀ ਰਿਪੋਰਟ ਦਰਜ ਨਹੀਂ ਹੈ ਭਾਵ ਸ਼ਨੀ ਚਮਤਕਾਰ ਨਾਲ ਇਥੇ ਚੋਰੀ ਨਹੀਂ ਹੁੰਦੀ। ਮੰਦਰ ਦੇ ਨਾਲ ਹੀ ਖੂਹ ਹੈ ਜਿਸ ਵਿਚੋਂ ਪਾਣੀ ਕੱਢ ਕੇ ਪੂਜਾ ਕੀਤੀ ਜਾਂਦੀ ਹੈ। ਇਥੇ ਸਥਿਤ ਚੌਰਸਤੇ 'ਚ ਔਰਤਾਂ ਨੂੰ ਜਾਣ ਦੀ ਆਗਿਆ ਨਹੀਂ ਹੈ। ਜਦ ਇਹ ਚਮਤਕਾਰ ਸੰਮਤੀ ਦੇ ਧਿਆਨ ਵਿਚ ਆਇਆ ਤਾਂ ਸੰਮਤੀ ਦੇ ਸੂਬਾ ਪ੍ਰਧਾਨ ਡਾ.ਨਰੇਂਦਰ ਦੁਬੋਲਕਰ ਜੀ ਨੇ ਆਖਿਆ ਕਿ ਇਹ ਸਰਾਸਰ ਝੂਠ ਹੈ, ਅਜਿਹਾ ਹਰਗਿਜ਼ ਨਹੀਂ ਹੋ ਸਕਦਾ। ਨਾਲ ਹੀ ਔਰਤ-ਮਰਦ ਦੀ ਬਰਾਬਰੀ ਦੀ ਵਕਾਲਤ ਕਰਦਿਆਂ ਔਰਤਾਂ ਉੱਥੇ ਨਾ ਜਾਣ ਦੇਣ ਨੂੰ ਗਲਤ ਆਖਿਆ। ਅੰਧ-ਸ਼ਰਧਾ ਨਿਰਮੂਲਨ ਸੰਮਤੀ ਨੇ ਇਸ ਚਮਤਕਾਰ ਦਾ ਪਰਦਾਫਾਸ਼ ਕਰਨ ਲਈ ਆਸ ਪਾਸ ਦੇ ਪਿੰਡਾਂ 'ਚ ਚੇਤਨਾ ਰੈਲੀ ਕੱਢੀ। ਤਿੰਨ ਦਿਨ ਦੀ ਭੁੱਖ ਹੜਤਾਲ ਕੀਤੀ। ਧਾਰਮਿਕ ਸੰਗਠਨ ਮੰਦਰ ਕਮੇਟੀ ਦੇ ਨਾਲ ਆ ਖੜੇ ਹੋਏ। ਪ੍ਰਸ਼ਾਸ਼ਨ ਨੇ ਸੰਮਤੀ ਵਰਕਰਾਂ ਉੱਪਰ ਉਸ ਪਿੰਡ ਜਾਣ ਤੇ ਪਾਬੰਦੀ ਲਗਾ ਦਿੱਤੀ। ਸੰਮਤੀ ਵੱਲੋਂ 600 ਵਰਕਰਾਂ ਦਾ ਜਥਾ, ਜਿਸ ਵਿਚ ਡਾ. ਰਾਮ ਲਾਗੂ ਵੀ ਸ਼ਾਮਲ ਸਨ ਉਥੇ ਜਾਣ ਲਈ ਤੁਰਿਆ ਤਾਂ ਪ੍ਰਸ਼ਾਸ਼ਨ ਨੇ ਰਸਤੇ ਵਿਚ ਰੋਕ ਲਿਆ। ਕਾਨੂੰਨ ਤੋੜਨ ਦੇ ਦੋਸ਼ ਵਿਚ ਸੰਮਤੀ ਦੇ 10 ਵਰਕਰਾਂ ਉਪਰ ਪੁਲਿਸ ਨੇ ਪਰਚਾ ਦਰਜ ਕੀਤਾ। ਵਰਕਰਾਂ ਨੂੰ ਗ੍ਰਿਫਤਾਰ ਕਰਕੇ ਦੋ ਦਿਨ ਜੇਲ੍ਹ ਵਿਚ ਰੱਖਿਆ। ਸੰਮਤੀ ਦੇ ਇਸ ਸੰਘਰਸ਼ ਦੀ ਪ੍ਰੈਸ ਵਿਚ ਖੂਬ ਚਰਚਾ ਹੋਈ। ਪਿੰਡ 'ਚ ਚੋਰੀ ਹੋਣ ਦੀਆਂ ਕਈ ਖਬਰਾਂ ਸਾਡੇ ਸੰਘਰਸ਼ ਮਗਰੋਂ ਅਖਬਾਰਾਂ ਵਿਚ ਲੱਗੀਆਂ। ਥਾਣੇ ਵਿਚ ਪਿੰਡ ਦੀ ਚੋਰੀ ਸਬੰਧੀ ਰਿਪੋਰਟ ਦਰਜ ਨਾ ਹੋਣਬਾਰੇ ਪੜਤਾਲ ਉਪਰੰਤ ਇਹ ਤੱਥ ਸਾਹਮਣੇ ਆਇਆ ਕਿ ਪਿੰਡ ਦਾ ਕੋਈ ਵਿਅਕਤੀ ਜਦ ਆਪਣੀ ਚੋਰੀ ਸਬੰਧੀ ਥਾਣੇ ਰਿਪੋਰਟ ਦਰਜ ਕਰਵਾਉਣ ਜਾਂਦਾ ਤਾਂ ਮੰਦਰ ਕਮੇਟੀ ਵਲੋਂ ਸ਼ਨੀ ਦੇਵ ਦੇ ਚਮਤਕਾਰ ਨੂੰ ਬਣਾਈ ਰੱਖਣ ਲਈ ਉਸਨੂੰ ਆਪਣੇ ਪੱਲਿਓਂ ਹੋਏ ਨੁਕਸਾਨ ਦਾ ਖਰਚਾ ਦੇਣ ਦੀ ਪੇਸ਼ਕਸ਼ ਕਰਕੇ ਰੋਕ ਲਿਆ ਜਾਂਦਾ ਸੀ। ਇਸ ਘਟਨਾ ਤੋਂ ਬਾਅਦ ਅਸੀਂ ਹਾਈਕੋਰਟ ਵਿਚ ਔਰਤਾਂ ਨੂੰ ਬਰਾਬਰ ਦੇ ਹੱਕ ਦੇਣ ਸਬੰਧੀ ਰਿੱਟ ਪਟੀਸ਼ਨ ਦਾਇਰ ਕੀਤੀ ਹੈ।

***? ਅੰਧ-ਸ਼ਰਧਾ ਖਿਲਾਫ ਕੰਮ ਕਰਦਿਆਂ ਤੁਹਾਨੂੰ ਕਿਹੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ।***

- ਇਹ ਰਸਤਾ ਹੀ ਔਕੜਾਂ ਭਰਿਆ ਹੈ। ਸਮਾਜ ਵਿਚ ਅੰਧ-ਸ਼ਰਧਾ ਨੂੰ ਬਣਾਈ ਰੱਖਣ ਤੇ ਇਸ ਦੇ ਸਹਾਰੇ ਪਲਣ ਵਾਲੇ ਅਕਸਰ ਹੀ ਸਾਡਾ ਵਿਰੋਧ ਕਰਦੇ ਹਨ। ਧਾਰਮਿਕ, ਫਿਰਕੂ ਸੰਗਠਨ ਸਾਡੇ ਪ੍ਰੋਗਰਾਮਾਂ ਵਿਚ ਆ ਕੇ ਸੰਮਤੀ ਦੇ ਕਾਰਜਾਂ ਨੂੰ ਧਰਮ ਵਿਚ ਦਖਲਅੰਦਾਜ਼ੀ ਦਾ ਨਾਂ ਦਿੰਦੇ ਹਨ। ਮਹਾਂਰਾਸ਼ਟਰ ਵਿਚ ਹਿੰਦੂ ਜਾਗਰਣ ਮੰਚ, ਬਜਰੰਗ ਦਲ,

ਸ਼ਿਵ ਸੈਨਾ, ਵਿਸ਼ਵ ਹਿੰਦੂ ਪ੍ਰੀਸ਼ਦ ਤੇ ਸਨਾਤਨ ਧਰਮ ਆਦਿ ਸੰਗਠਨਾਂ ਦੇ ਲੋਕ ਸਾਡੇ ਲਈ ਮੁਸ਼ਕਲਾਂ ਪੈਦਾ ਕਰਦੇ ਹਨ। ਪਰ ਅਸੀਂ ਇਨ੍ਹਾਂ ਦੀ ਪਰਵਾਹ ਨਹੀਂ ਕਰਦੇ। ਅਸੀਂ ਸੰਮਤੀ ਵੱਲੋਂ ਅਜਿਹੇ ਲੋਕਾਂ ਨੂੰ ਸਪਸ਼ਟ ਆਖ ਰੱਖਿਆ ਹੈ ਕਿ ਉਹ ਕਿਸੇ ਵੀ ਕਿਸਮ ਦੇ ਬਹਿਸ-ਮੁਬਾਹਸੇ ਲਈ ਸਪੈਸ਼ਲ ਸਮਾਂ ਰੱਖ ਕੇ ਗੱਲ ਕਰ ਸਕਦੇ ਹਨ।

*? ਤੁਸੀਂ ਸਵਰਗ-ਨਰਕ ਤੇ ਪੁਨਰ-ਜਨਮ ਦੇ ਝੂਠ ਬਾਰੇ ਔਰਤਾਂ ਨੂੰ ਕਿਸ ਤਰ੍ਹਾਂ ਸੰਤੁਸ਼ਟ ਕਰਦੇ ਹੋ।*

- ਔਰਤਾਂ ਲਈ ਤਾਂ ਅਸੀਂ ਇਹੋ ਦਲੀਲ ਦਿੰਦੇ ਹਾਂ ਕਿ ਸਵਰਗ ਵਿਚ ਅਪਸਰਾਵਾਂ ਦੇਵਤਿਆਂ ਮੂਹਰੇ ਨੱਚਦੀਆਂ ਹਨ। ਸਾਨੂੰ ਅਜਿਹੇ ਸਵਰਗ ਦੀ ਲੋੜ ਨਹੀਂ ਹੈ। ਆਪਾਂ ਰਲ-ਮਿਲ ਕੇ ਬਰਾਬਰੀ ਵਾਲਾ ਸਮਾਜ ਬਣਾ ਕੇ ਇਸੇ ਧਰਤੀ ਨੂੰ ਸਵਰਗ ਬਣਾਉਣਾ ਹੈ।

*? ਔਰਤਾਂ ਨੂੰ ਪੜ੍ਹਨ-ਲਿਖਣ ਦੇ ਕਾਰਜ ਨਾਲ ਕਿਵੇਂ ਜੋੜਦੇ ਹੋ।*

- ਅਸੀਂ ਆਪਣੀਆਂ ਮਹਿਲਾ ਮੈਂਬਰਾਂ ਨੂੰ ਅੰਧ-ਸ਼ਰਧਾ ਨਿਰਮੂਲਨ ਸੰਮਤੀ ਦਾ ਮੈਗਜ਼ੀਨ ਪੜ੍ਹਨ ਨੂੰ ਦਿੰਦੇ ਹਾਂ। ਚੰਗੀਆਂ ਤੇ ਗਿਆਨ-ਭਰਪੂਰ ਪੁਸਤਕਾਂ ਪੜ੍ਹਾਉਂਦੇ ਹਾਂ। ਮੇਰੇ ਸ਼ਹਿਰ ਸੋਲਾਪੁਰ ਵਿਚ 25 ਔਰਤਾਂ ਦਾ ਇੱਕ ਗਰੁੱਪ ਹੈ। ਹਰੇਕ ਔਰਤ ਸਾਲ ਵਿਚ 2 ਪੁਸਤਕਾਂ ਖਰੀਦਦੀ ਹੈ। ਸਾਰੀਆਂ ਉਨ੍ਹਾਂ ਪੁਸਤਕਾਂ ਨੂੰ ਪੜ੍ਹਕੇ ਚਰਚਾ ਕਰਦੀਆਂ ਹਨ। ਇਸ ਤਰ੍ਹਾਂ ਗਰੁੱਪ ਦੀ ਹਰੇਕ ਔਰਤ ਸਾਲ ਵਿਚ ਪੰਜਾਹ ਪੁਸਤਕਾਂ ਪੜ੍ਹ ਲੈਂਦੀ ਹੈ। ਸੋਲਾਪੁਰ ਵਿਚ ਇਸ ਤਰ੍ਹਾਂ ਦੇ ਪੰਜ ਗਰੁੱਪ ਹਨ।

*? ਤੁਸੀਂ ਆਪਣੇ ਭਾਈਚਾਰੇ ਵਿਚ ਕਿਸ ਤਰ੍ਹਾਂ ਵਿਚਰਦੇ ਹੋ।*

- ਆਮ ਇਨਸਾਨ ਦੀ ਤਰ੍ਹਾਂ ਹੀ ਵਿਚਰਦੇ ਹਾਂ। ਜਿੱਥੇ ਵੀ ਜਾਂਦੇ ਹਾਂ, ਆਪਣੀ ਸੋਚ ਤੇ ਗਿਆਨ ਦੀ ਗੱਲਾਂ ਦਾ ਪ੍ਰਭਾਵ ਜ਼ਰੂਰ ਛੱਡਦੇ ਹਾਂ। ਭਾਈਚਾਰੇ ਨੂੰ ਵਧਾਉਣ ਲਈ ਅਸੀਂ ਹਰ ਸਾਲ ਇਕ ਸੰਮੇਲਨ ਕਰਦੇ ਹਾਂ ਜਿਸਨੂੰ 'ਕੁਟੰਬ (ਪਰਿਵਾਰ) ਮੇਲਾ' ਦਾ ਨਾਂ ਦਿੰਦੇ ਹਾਂ। ਇਸ ਮੇਲੇ ਵਿਚ ਸੰਮਤੀ ਦੇ ਮੈਂਬਰ ਤੇ ਹਮਦਰਦ ਆਪਣੇ ਪਰਿਵਾਰਾਂ ਸਮੇਤ ਸ਼ਾਮਲ ਹੁੰਦੇ ਹਨ। ਸਾਰੇ ਮਿਲ ਬੈਠ ਕੇ ਪਿਕਨਿਕ ਮਨਾਉਂਦੇ ਹਾਂ, ਇਕੱਠੇ ਖਾਣਾ ਖਾਂਦੇ ਹਾਂ। ਆਪਣੀ ਖੁਸ਼ੀ ਸਾਂਝੀ ਕਰਦੇ ਹਾਂ। ਇਹ ਮੇਲਾ ਹਰ ਜ਼ਿਲੇ ਵਿਚ ਹੁੰਦਾ ਹੈ।

*? ਧਰਮ, ਰੱਬ ਦਾ ਮਸਲਾ ਉੱਠੇ ਤਾਂ ਕਿਵੇਂ ਨਜਿੱਠਦੇ ਹੋ।*

- ਸਾਡਾ ਆਪਣਾ ਧਰਮ ਹੈ ਮਾਨਵਤਾ, ਅਸੀਂ ਰੱਬ ਨੂੰ ਨਹੀਂ ਮੰਨਦੇ ਪਰ ਨਾਸਤਿਕ ਹੋਣ ਦੀ ਸ਼ਰਤ ਮੁਢਲੇ ਮੈਂਬਰਾਂ ਤੇ ਨਹੀਂ ਲਗਾਉਂਦੇ। ਜਦ ਸਾਡੇ ਵਿਰੋਧੀ ਫਿਰਕੂ ਸੰਗਠਨ ਅਜਿਹੇ ਮਸਲੇ ਉਠਾਉਂਦੇ ਹਨ ਤਾਂ ਅਸੀਂ ਸਪਸ਼ਟ ਜਵਾਬ ਦਿੰਦੇ ਹਾਂ।

*? ਤੁਹਾਡੇ ਕੰਮ ਕਾਰ ਦਾ ਪਰਿਵਾਰ ਤੇ ਪ੍ਰਭਾਵ।*

- ਸਾਡਾ ਸਮਾਜ ਮਰਦ-ਪ੍ਰਧਾਨ ਸਮਾਜ ਹੈ। ਔਰਤਾਂ ਨੂੰ ਅੱਗੇ ਆਉਣ ਦੇ ਘੱਟ ਮੌਕੇ ਮਿਲਦੇ ਹਨ ਇਸ ਲਈ ਉਹ ਹਰ ਖੇਤਰ ਵਿਚ ਪਛੜ ਜਾਂਦੀਆਂ ਹਨ। ਕਿੰਨਾ ਚੰਗਾ ਹੋਵੇ ਜੇਕਰ ਅਸੀਂ ਪਰਿਵਾਰਾਂ ਸਮੇਤ ਵਿਗਿਆਨਕ ਸੋਚ ਦੇ ਪ੍ਰਚਾਰ ਵਿਚ ਜੁਟ ਜਾਈਏ। ਔਰਤਾਂ ਦੇ ਇਸ ਖੇਤਰ ਵਿਚ ਕੰਮ ਕਰਨ ਨਾਲ ਚੰਗਾ ਪ੍ਰਭਾਵ ਬਣਦਾ ਹੈ। ਜਿੱਥੋਂ ਤੱਕ ਮੇਰੇ ਪਰਿਵਾਰ ਦਾ ਸੁਆਲ ਹੈ, ਮੇਰਾ ਬੇਟਾ ਤੇ ਨੂੰਹ ਡਾਕਟਰ ਹਨ। ਮੇਰੀਆਂ ਸਰਗਰਮੀਆਂ ਨਾਲ ਪਰਿਵਾਰ 'ਚ ਕਿਸੇ ਕਿਸਮ ਦੀ ਕੋਈ ਔਕੜ ਨਹੀਂ ਆਉਂਦੀ। ਮੇਰੇ ਵਿਚਾਰਾਂ ਦੇ ਪ੍ਰਭਾਵ ਨਾਲ ਧਾਰਮਿਕ ਵਿਚਾਰਾਂ ਵਾਲੀ ਮੇਰੀ ਮਾਂ ਨੇ ਮੌਤ ਤੋਂ ਪਹਿਲਾਂ ਆਪਣੀਆਂ ਅੱਖਾਂ ਦਾਨ ਕੀਤੀਆਂ ਤੇ ਬਾਅਦ ਵਿਚ ਕੋਈ ਸ਼ਰਾਧ ਨਾ ਕਰਨ ਲਈ ਆਖਿਆ।

*? ਤੁਹਾਡਾ ਸੁਪਨਾ ਕੀ ਹੈ।*

- ਔਰਤਾਂ ਪੜ੍ਹ-ਲਿਖ ਕੇ ਗਿਆਨਵਾਨ ਹੋਣ, ਅੰਧ-ਸ਼ਰਧਾ ਤੋਂ ਮੁਕਤ ਹੋਣ, ਚੰਗਾ ਸਮਾਜ ਹੋਵੇ। ਕਿਸੇ ਕਿਸਮ ਦੀ ਕੋਈ ਮੁਸ਼ਕਲ ਨਾ ਹੋਵੇ। ਬਰਾਬਰੀ ਦੇ ਸਮਾਜ ਵਿਚ ਸਾਰੇ ਰਲ ਮਿਲਕੇ ਰਹਿਣ ਤੇ ਹਰ ਪਾਸੇ ਵਿਗਿਆਨਕ ਸੋਚ ਦਾ ਬੋਲਬਾਲਾ ਹੋਵੇ।

*? 'ਤਰਕਸ਼ੀਲ' ਦੇ ਪਾਠਕਾਂ ਦੇ ਨਾਂ ਕੋਈ ਸੰਦੇਸ਼।*

- ਸਮਾਜ ਨੂੰ ਅੰਧਵਿਸ਼ਵਾਸ਼ ਤੇ ਕਿਸਮਤਵਾਦ ਦੇ ਚੱਕਰਵਿਊ ਵਿਚੋਂ ਕੱਢਣ ਲਈ ਔਰਤਾਂ ਨੂੰ ਵੀ ਨਾਲ ਲੈ ਕੇ ਚੱਲੋ। ਆਪਣੀ ਮਾਂ, ਭੈਣ, ਪਤਨੀ ਤੇ ਲੜਕੀਆਂ ਨੂੰ ਵੀ ਇਸ ਖੇਤਰ ਵਿਚ ਕੰਮ ਕਰਨ ਦੇ ਮੌਕੇ ਦਿਓ। ਇਸ ਨਾਲ ਸਾਡਾ ਕਾਫਲਾ ਵਧੇਰੇ ਸਿਦਕਦਿਲੀ ਨਾਲ ਅੱਗੇ ਵਧੇਗਾ। ਸਾਡੀ ਮੰਜ਼ਿਲ ਦੂਰ ਤੇ ਰਸਤਾ ਕਠਿਨ ਹੈ ਇਸ ਲਈ ਸਾਂਝੇ ਯਤਨਾਂ ਨਾਲ ਹੰਭਲਾ ਮਾਰਨ ਦੀ ਲੋੜ ਹੈ।

## ਦਵਾਈ ਮੁੰਡੇ ਜੰਮਣ ਦੀ

ਕਾਮਰੇਡ ਮੇਘ ਰਾਜ, ਰਾਮਪੁਰਾ ਫੂਲ

ਅੱਜ ਕੱਲ ਦੇ ਬਾਬੇ, ਪੁੱਛਾਂ ਨਾ ਸਿਰ ਹਿਲਾਉਂਦੇ,
ਸ਼ੈਤਾਨੀ ਕਾਢ ਦਿਮਾਗੀ, ਲੋਕਾਂ ਨੂੰ ਬੁੱਧੂ ਬਣਾਉਂਦੇ।
ਹਥਿਆਰਾਂ ਦੀ ਕਰਦੇ ਪੂਜਾ ਨਾ ਚੇਲੇ ਘੱਟ ਕਹਾਉਂਦੇ,
ਹਫਤੇ ਦੇ ਦਿਨ ਤੀਆਂ, ਇਕ ਦਿਨ ਢੌਂਗ ਰਚਾਉਂਦੇ।

ਸੇਬਾਂ 'ਚ ਮਿਲਾ ਦੇਣ ਦਵਾਈ, ਮੁੰਡੇ ਜੰਮਣ ਦੀ,
ਖੁੱਲ੍ਹਾ ਭੰਡਾਰਾ ਸਭ ਲਈ, ਲੋੜ ਨੀ ਭਾਈ ਸੰਗਣ ਦੀ।
101 ਰੁਪਿਆ ਮੱਥਾ ਟੇਕਣਾ, ਸ਼ਾਨ ਵਧੇ ਆਂਗਣ ਦੀ,
ਇਕ ਦੂਜੇ ਕਾਨਾ ਫੂਸੀ, ਲੋੜ ਨੀਂ ਮੂੰਹੋਂ ਮੰਗਣ ਦੀ।

ਰੋਸ ਨਾ ਸੂਝ ਤੋਂ ਕੋਰੇ, ਬਹੁਤੇ ਪੜ੍ਹਿਆਂ ਵਿਚੋਂ ਅੱਗੇ,
ਪੜ੍ਹਾਈ ਚੁੱਲ੍ਹੇ ਪਾਈ, ਜਾਣ ਸਭ ਤੋਂ ਪਹਿਲਾਂ ਠੱਗੇ।
ਸਿਆਸੀ ਪਾਉਂਦੇ ਕੰਬਲੀ, ਬੱਸ ਵੋਟਾਂ ਗਲ ਲੱਗੇ,
ਤਰਕਸ਼ੀਲ ਅੱਖ ਮਿਲਾਉਣ, ਪਾਖੰਡੀ ਜਾਂਦੇ ਭੱਜੇ।

ਵਹਿਮਾਂ ਦੀਆਂ ਕਿਰਨਾਂ ਲੱਭੋ, ਡਰ ਮਨ ਵਿਚੋਂ ਕੱਢੋ,
ਮਾਂ ਬਾਪ ਦੀ ਕਰ ਲਓ ਸੇਵਾ, ਪਾਖੰਡੀਆਂ ਪੈਰੀਂ ਪੈਣਾ ਛੱਡੋ।
ਵਿਦੇਸ਼ੀ ਘੁਣੇਂ ਦੀਆਂ ਜੜ੍ਹਾਂ, ਸਮਾਜ ਵਿਚੋਂ ਵੱਢੋ,
ਜ਼ਿੰਦਗੀ ਸਫਲ ਜਿਉਣੀ, ਤਰਕਸ਼ੀਲਾਂ ਝੰਡੇ ਗੱਡੋ।



ਇਤਿਹਾਸ ਦੇ ਝਰੋਖੇ 'ਚੋਂ:

# ਮਈ ਦਿਵਸ

*ਹੇਮ ਰਾਜ ਸਟੈਨੋ*



ਬੱਸ ਵਿਚ ਦੋ ਅਧਿਆਪਕ ਗੱਲਾਂ ਕਰ ਰਹੇ ਸੀ। ਇੱਕ ਬੋਲਿਆ, "ਹਾਂ ਬਾਈ ਕੱਲ ਨੂੰ ਕੀ ਪ੍ਰੋਗਰਾਮ ਐ?" ਦੂਸਰੇ ਦਾ ਜਵਾਬ ਸੀ, "ਕਾਹਦਾ ਪ੍ਰੋਗਰਾਮ ਐ, ਸੋਚਿਆ ਤਾਂ ਸੀ ਕਿ ਮਸਾਂ ਮਈ ਦਿਨ ਦੀ ਛੁੱਟੀ ਆਈ ਐ, ਸ਼ੁਗਲ-ਮੁਗਲ ਕਰਾਂਗੇ, ਪਰ ਯਾਰ ਸਹੁਰਾ ਸਾਹਿਬ ਪਰਲੋਕ ਸਿਧਾਰ ਗਏ, ਬੱਸ ਸਾਰਾ ਪ੍ਰੋਗਰਾਮ ਹੀ ਮਿੱਸ ਹੋ ਗਿਆ" ਤੇ ਮੋੜਵੇਂ ਰੂਪ 'ਚ ਉਸਨੇ ਪੁੱਛਿਆ ਕਿ ਤੂੰ ਦੱਸ ਯਾਰ ਤੇਰਾ ਕੀ ਸ਼ਡਿਊਲ ਐ। ਉਹਦਾ ਜਵਾਬ ਸੀ, "ਤੈਨੂੰ ਪਤੈ ਭਰਾਵਾ ਯੂਨੀਅਨ 'ਚ ਕੰਮ ਕਰਦੇ ਆਂ, ਮਈ ਦਿਵਸ ਦੇ ਮੁਜ਼ਾਹਰੇ'ਚ ਹਾਜ਼ਰੀ ਤਾਂ ਲਵਾਉਣੀ ਪਊ, ਲਗਦੈ ਦੋ ਕੁ ਵਜੇ ਫਾਰਗ ਹੋਜਾਂਗੇ, ਫਿਰ ਤੇਰੀ ਭਰਜਾਈ ਨੂੰ ਨਾਲ ਲੈ ਕੇ ਸ਼ਾਪਿੰਗ ਕਰਾਂਗੇ ਤੇ ਆਥਣ ਨੂੰ ਮੌਜ-ਮੇਲਾ...।" ਗੱਲਾਂ-ਗੱਲਾਂ 'ਚ ਹੀ ਇਹ ਵੀ ਪਤਾ ਲੱਗਿਆ ਕਿ ਇਹ ਦੋਨੋਂ ਸੱਜਣ ਇਤਿਹਾਸ ਪੜ੍ਹਾਉਂਦੇ ਹਨ। ਮਨ'ਚ ਸੁਆਲ ਉੱਠੇ ਕਿ ਇਤਿਹਾਸ ਨੂੰ ਪੜ੍ਹਾਉਣ ਵਾਲੇ ਕੀ ਮਈ ਦਿਵਸ ਦੇ ਇਤਿਹਾਸ ਤੋਂ ਕੋਰੇ ਹਨ? ਇਹ ਇਤਿਹਾਸ ਦੀ ਕਿੰਨੀ ਕੁ ਵੁੱਕਤ ਸਮਝਦੇ ਹਨ? ਇਤਿਹਾਸ ਦੀ ਪੱਟੀ-ਮੇਸ ਕਰਨ ਵਾਲੀਆਂ ਤਾਕਤਾਂ ਦੇ ਖੋਟੇ ਮਨਸੂਬਿਆਂ ਦਾ ਕਿਵੇਂ ਸ਼ਿਕਾਰ ਬਣੇ ਹੋਏ ਹਨ? ਤੇ ਇਹੋ ਜਿਹੇ ਸਵਾਲਾਂ ਦੀ ਇੱਕ ਪੂਰੀ ਦੀ ਪੂਰੀ ਰੀਲ ਦਿਮਾਗ 'ਚ ਚਰਖੜੀ ਵਾਂਗ ਘੁੰਮ ਗਈ।

ਫੇਰ ਜ਼ੁਲਮੀ ਮੰਨੇ ਜਾਂਦੇ ਔਰੰਗਜ਼ੇਬ ਦਾ ਕਥਨ ਯਾਦ ਆਇਆ। ਉਸਨੇ ਹਰੇਕ ਬਾਦਸ਼ਾਹ ਨੂੰ ਇਤਿਹਾਸ ਦੀ ਮਹੱਤਤਾ ਸਮਝਾਉਂਦਿਆ ਕਿਹਾ ਸੀ, "ਰਾਜਾਂ ਦੇ ਆਰੰਭ, ਉਨ੍ਹਾਂ ਦੀ ਉੱਨਤੀ ਅਤੇ ਦੁਰਗਤੀ, ਘਟਨਾਵਾਂ, ਦੁਰਘਟਨਾਵਾਂ ਜਾਂ ਗਲਤੀਆਂ ਜਿਨ੍ਹਾਂ ਕਰਕੇ ਵੱਡੀਆਂ ਤਬਦੀਲੀਆਂ ਅਤੇ ਬਲਵਾਨ ਕਰਾਂਤੀਆਂ ਹੋਂਦ ਵਿਚ ਆਈਆਂ ਹਨ, ਤੋਂ ਜਾਣੂ ਹੋਵੇ।" ਮਨ ਵਿਚ ਫੇਰ ਸਵਾਲ ਉਠਿਆ ਕਿ ਇਤਿਹਾਸ ਨੂੰ ਛੂਹਣਾ ਕੀ ਦੱਬੇ-ਮੁਰਦੇ ਫਰੋਲਣਾ ਨੀਂ? ਪਰ ਝੱਟਪੱਟ ਹੀ ਇਸਦੇ ਜਵਾਬ ਵਿਚ ਹੀ ਇੱਕ ਸਵਾਲ ਉਠਿਆ ਕਿ ਮਨਾਂ ਜੇਕਰ ਅਧਿਆਤਵਾਦੀਆਂ ਵੱਲੋਂ ਪ੍ਰਚਾਰ ਕਿ ਭਾਈ ਆਦਮ ਤਾਂ 'ਉਪਰਲੇ' ਦੀ 'ਲੀਲ੍ਹਾ' ਹੈ, ਨੂੰ ਸਾਰੇ 'ਧਨ ਤੇਰੀ ਲੀਲ੍ਹਾ' ਕਹਿਕੇ ਮੰਨ ਲੈਂਦੇ ਤੇ ਮਨੁੱਖ ਦੇ ਉਤਪੰਨ ਹੋਣ ਦੇ ਇਤਿਹਾਸ ਨੂੰ ਨਾ ਫਰੋਲਿਆ ਜਾਂਦਾ, ਇਸਤੋਂ ਕੋਈ ਸਿੱਟੇ ਨਾ ਕੱਢੇ ਜਾਂਦੇ ਤਾਂ ਕੀ ਅੱਜ ਸਾਇੰਸ ਮਨੁੱਖ ਦੀ ਕਲੋਨ ਵਿਧੀ ਤੱਕ ਪਹੁੰਚ ਜਾਂਦੀ? ਮਨ ਨੇ ਨਾਂਹ 'ਚ ਸਿਰ ਫੇਰਿਆ। ਬੱਸ ਇਤਿਹਾਸ ਨੂੰ ਪੜ੍ਹਨ, ਵਿਚਾਰਨ ਅਤੇ ਉਸਦੇ ਵਿਕਾਸ ਦੇ ਨਿਯਮਾਂ ਨੂੰ ਸਮਝਣ ਦੀ ਲੋੜ ਦੀ ਗੁੱਥੀ ਸੁਲਝ ਗਈ। ਤੇ ਸੋਚਿਆ ਕਿ ਜੇ ਬਾਦਸ਼ਾਹਾਂ ਲਈ ਇਤਿਹਾਸ ਪੜ੍ਹਨਾ ਜ਼ਰੂਰੀ ਹੈ, ਤਾਂ ਆਪਾਂ ਕਿਰਤੀਆਂ ਲਈ ਤਾਂ ਉਸਤੋਂ ਵੀ ਜ਼ਿਆਦਾ ਜ਼ਰੂਰੀ ਹੈ ਕਿਉਂਕਿ ਅਸੀਂ ਤਾਂ ਹੇਠੋਂ ਉਤੇ ਆਉਣਾ ਲੋਚਦੇ ਹਾਂ, ਹੇਠਲੀ ਉਤੇ ਕਰਨੀ ਲੋਚਦੇ ਹਾਂ।

ਹੁਣ ਬਾਤ ਤੋਰੀਏ ਮਈ ਦਿਵਸ ਦੇ ਇਤਿਹਾਸ ਦੀ।

***ਤਿਆਰੀ ਦਾ ਮੁੱਢ:*** 1820-30 ਦੇ ਸਮੇਂ ਦੌਰਾਨ ਖਿਆਲੀ ਸਮਾਜਵਾਦੀਆਂ ਦੀਆਂ ਮਜ਼ਦੂਰ ਜਥੇਬੰਦੀਆਂ ਵੱਲੋਂ ਵਿਚਾਰ ਪੇਸ਼ ਕੀਤਾ ਗਿਆ ਕਿ ਸਮੁੱਚੀਆਂ ਕੌਮਾਂ ਵਿਚ ਇੱਕ ਭਾਈਚਾਰਕ ਯੂਨੀਅਨ ਬਣਨੀ ਚਾਹੀਦੀ ਹੈ। ਕੀ ਇਉਂ ਹੋ ਸਕਦੈ? ਨਹੀਂ। ਕਿਉਂਕਿ ਕੋਈ ਵੀ ਲੁਟੇਰੀ ਕੌਮ ਦੂਸਰੀ ਕੌਮ, ਜਿਸਨੂੰ ਉਹ ਲੁੱਟਦੀ ਹੈ, ਤੇ ਇਵੇਂ ਹੀ ਲੁਟੇਰਾ ਵਰਗ ਆਪਣੇ ਹੀ ਦੇਸ਼ ਦੇ ਕਿਰਤੀਆਂ ਨਾਲ ਕਦੇ ਵੀ ਭਾਈਚਾਰਕ ਸਾਂਝੀਵਾਲਤਾ ਨਹੀਂ ਬਣਾਵੇਗਾ। ਤਾਂਹੀਓਂ ਇਹ ਖਿਆਲੀ ਵਿਚਾਰ ਸੀ। ਪਰ ਭਾਵੇਂ ਇਹ ਖਿਆਲੀ ਸੀ, ਫਿਰ ਵੀ ਇਸਨੇ ਮਿਹਨਤਕਸ਼ਾਂ ਦੇ ਮਨਾਂ ਅੰਦਰ ਇੱਕ-ਭਾਈਚਾਰੇ ਦੀ ਭਾਵਨਾ ਦੀ ਗੁਦਗੁਦੀ ਜ਼ਰੂਰ ਛੇੜੀ।

1836-37'ਚ ਇੰਗਲੈਂਡ ਦੇ ਚਾਰਟਿਸਟਾਂ'ਨੇ ਜਰਮਨਾਂ, ਫਰਾਂਸੀ, ਇਟਲੀਅਨਾਂ ਤੇ ਪੋਲੈਂਡ ਦੇ ਸਿਆਸੀ ਪਰਵਾਸੀਆਂ ਤੇ ਹੋਰ ਦਸਤਕਾਰਾਂ ਨਾਲ ਮਿਲਕੇ ***ਨਿਆਂ ਲਈ ਲੀਗ*** ਦੀ ਇਕ ਗੁਪਤ ਜਥੇਬੰਦੀ ਬਣਾਈ ਤੇ 'ਕੱਠੇ ਹੋਕੇ ਸਮਾਜੀ ਅਤੇ ਨਸਲੀ ਯਾਨੀ ਕੌਮੀ ਦਾਬੇ ਵਿਰੁੱਧ ਜੱਦੋਜਹਿਦ ਬਾਰੇ ਸੋਚਾਂ-ਵਿਚਾਰਾਂ ਕੀਤੀਆਂ। ਇਹ ਸਭਤੋਂ ਪਹਿਲੇ ਲੋਕ ਸਨ ਜਿੰਨਾਂ ਨੇ ਮੀਟਿੰਗ ਵਾਲੇ ਹਾਲ ਕਮਰੇ ਦੀਆਂ ਕੰਧਾਂ ਤੇ ਲਾਲ ਰਿਬਨ ਬੰਨਕੇ ਬਾਰਾਂ ਭਾਸ਼ਾਵਾਂ ਵਿਚ ਮਾਟੋ ਲਿਖੇ ਕਿ "ਸਮੁੱਚੇ ਮਨੁੱਖ ਭਰਾ-ਭਰਾ ਹਨ"। 1839 ਵਿਚ ਇਹਦੇ ਲੀਡਰ ਸਵਿੱਜ਼ਰਲੈਂਡ ਅਤੇ ਲੰਡਨ ਚਲੇ ਗਏ ਤੇ ਉੱਥੇ ਇਨ੍ਹਾਂ ਨਾਲ ਹੋਰ ਯੂਰਪੀ ਮੁਲਕਾਂ ਦੇ ਅਗਾਂਹਵਧੂ ਸਿਆਸੀ ਅਤੇ ਸਿਧਾਂਤਕਾਰ ਲੋਕ ਵੀ ਰਲ ਗਏ ਅਤੇ ਇਹ ਸਥ੍ਰਾਨਕ ਜਥੇਬੰਦੀ ਨਾ ਰਹਿਕੇ ਮੁਢਲੀ ਜਿਹੀ ਯਾਨੀ ਮਿੰਨੀ-ਕੌਮਾਂਤਰੀ ਬਣ ਗਈ। ਪਰ ਸੀ ਇਹ ਵੀ ਖਿਆਲੀ ਸਮਾਜਵਾਦੀਆਂ ਦੇ ਵਿਚਾਰਾਂ ਤੋਂ ਪ੍ਰਭਾਵਤ। ਪਰ ਇਕ ਵਿਆਪਕ ਥੜਾ ਖੜਾ ਕਰ ਦੇਣਾ ਇਸਦੀ ਇੱਕ ਅਹਿਮ ਪ੍ਰਾਪਤੀ ਸੀ।

ਇਸ ਸਮੇਂ ਦੌਰਾਨ ਸਮੁੱਚੀ ਦੁਨੀਆਂ ਦੇ ਕਿਰਤੀਆਂ ਦੀ ਮੁਕਤੀ ਦੇ ਦੋ ਮਹਾਨ ਉਸਤਾਦ ਮਾਰਕਸ-ਐਂਗਲਜ਼, ਮਜ਼ਦੂਰ ਲਹਿਰਾਂ ਵਿਚ ਸਿੱਧੇ ਤੌਰ 'ਤੇ ਵੀ ਹਿੱਸਾ ਲੈਂਦੇ ਸਨ ਤੇ ਦੁਨੀਆਂ ਅੰਦਰ ਉਠਣ ਵਾਲੀਆਂ ਲਹਿਰਾਂ 'ਤੇ ਹਰ ਸਮੇਂ ਨਜ਼ਰ ਰੱਖਦੇ ਸੀ। ਉਹ ਸਮੁੱਚੀ ਮਜ਼ਦੂਰ ਜਮਾਤ ਦੇ ***ਸਾਂਝੇ ਨਿਸ਼ਾਨਿਆਂ, ਸਾਂਝੀ ਜਥੇਬੰਦੀ ਦੇ ਇਕ ਬਣਾਉਣ ਲਈ ਕਿਸੇ ਨਾ ਕਿਸੇ ਸਿਧਾਂਤਕ ਨਿਯਮ ਤਹਿ ਕਰਨ ਜੁਟੇ ਹੋਏ ਸਨ।*** ਤਾਂਹੀਓਂ 1845 ਵਿਚ ਐਂਗਲਜ਼ ਨੇ ਲਿਖਿਆ, ***"ਦੁਨੀਆਂ ਦੇ ਸਾਰੇ ਮੁਲਕਾਂ ਦੇ ਮਜ਼ਦੂਰਾਂ ਦਾ ਹਰ ਥਾਂ ਤੇ ਇੱਕੋ ਤੇ ਸਾਵਾਂ ਹਿਤ ਹੈ,***

*ਇੱਕੋ ਤੇ ਸਾਵਾਂ ਦੁਸ਼ਮਣ ਹੈ, ਅਤੇ ਇੱਕੋ ਤੇ ਸਾਵੀਂ ਜੱਦੋਜਹਿਦ ਹੈ।...ਇਹ ਹੀ ਸਾਰੀ ਦੁਨੀਆਂ ਦੇ ਕਿਰਤੀਆਂ ਦਾ ਇੱਕ ਭਾਈਚਾਰਾ ਉਸਾਰ ਸਕਦੀ ਹੈ ਅਤੇ ਕੌਮੀ ਬੰਧਨਾਂ ਨੂੰ ਚਕਨਾਚੂਰ ਕਰ ਸਕਦੀ ਹੈ।"* ਇਨ੍ਹਾਂ ਉਸਤਾਦਾਂ ਦੇ ਵਿਚਾਰਾਂ ਦਾ ਪ੍ਰਭਾਵ ਉਪਰੋਕਤ ਲੀਗ ਤੇ ਪੈਣ ਕਰਕੇ ਇਸਨੇ ਇਨ੍ਹਾਂ ਨਾਲ ਤਾਲਮੇਲ ਕੀਤਾ। ਇਹ ਇਤਿਹਾਸਕ ਮਿਲਣੀ ਤੋਂ ਬਾਅਦ ਜੂਨ, 1847 ਵਿਚ ਲੀਗ ਦੀ ਕਾਂਗਰਸ ਦੀ ਪਹਿਲੀ ਮੀਟਿੰਗ ਹੋਈ ਤੇ ਇਸਦਾ ਨਾਂ ਬਦਲਕੇ *ਕਮਿਊਨਿਸਟਾਂ ਦੀ ਲੀਗ* ਰੱਖਿਆ ਗਿਆ। ਨਵਾਂ ਮੰਗ-ਪੱਤਰ ਤਿਆਰ ਕੀਤਾ। ਇਸਦੇ ਮਾਟੋ *"ਦੁਨੀਆਂ ਭਰ ਦੇ ਮਿਹਨਤਕਸ਼ੋ, ਇੱਕ ਹੋ ਜਾਓ!"* ਰਾਹੀਂ ਸਾਫ ਕਰ ਦਿੱਤਾ ਗਿਆ ਕਿ ਦੁਨੀਆਂ ਭਰ ਦੇ ਮਿਹਨਤਕਸ਼ਾਂ ਦੇ ਇੱਕਜੁੱਟ ਹੋਕੇ ਇਨਕਲਾਬੀ ਜੱਦੋਜਹਿਦ ਕਰਨ ਤੋਂ ਬਿਨਾਂ ਮਜ਼ਦੂਰ ਜਮਾਤ ਦੀ ਮੁਕਤੀ ਅਸੰਭਵ ਹੈ।

ਇਸਤੋਂ ਬਾਅਦ ਲੰਡਨ ਵਿਖੇ 28 ਸਤੰਬਰ, 1864 ਨੂੰ ਸੇਂਟ ਮਾਰਟਿਨ ਹਾਲ ਵਿਚ ਇੱਕ ਜੋੜ-ਮੇਲਾ ਕੀਤਾ ਗਿਆ ਜਿਸ ਵਿਚ *ਕੌਮਾਂਤਰੀ ਮਜ਼ਦੂਰ ਐਸੋਸੀਏਸ਼ਨ(ਪਹਿਲੀ ਕੌਮਾਂਤਰੀ)* ਬਣਾਈ। ਇਸਦਾ ਕੰਮ ਹਰ ਥਾਂ ਚੱਲਣ ਵਾਲੀਆਂ ਮਜ਼ਦੂਰ ਜੱਦੋਜਹਿਦਾਂ ਦੀ ਹਰ ਕਿਸਮ ਦੀ-ਇਖਲਾਕੀ,ਸਿਆਸੀ,ਤੇ ਆਰਥਿਕ- ਸਹਾਇਤਾ ਕਰਨਾ ਸੀ।

ਇਹ ਆਪਣੇ ਐਲਾਨ'ਤੇ ਖਰੀ ਵੀ ਉਤਰੀ। ਇਸਨੇ 1867 ਵਿਚ ਬੈਲਜੀਅਮ ਦੇ ਕੋਲਾ ਖਾਣਾਂ ਦੀ ਹੜਤਾਲ ਵਿਚ ਜਰਮਨੀ, ਆਸਟਰੀਆ, ਫਰਾਂਸ, ਅਮਰੀਕਾ, ਅਤੇ ਬੈਲਜ਼ੀਅਮ ਦੇ ਹੀ ਹੋਰ ਖੇਤਰਾਂ ਦੇ ਮਜ਼ਦੂਰਾਂ ਰਾਹੀਂ ਹੜਤਾਲੀਆਂ ਦੀ ਮੱਦਦ ਲਈ ਵੱਡੀਆਂ ਰਕਮਾਂ ਕੱਠੀਆਂ ਕਰਕੇ ਭੇਜੀਆਂ। ਤੇ 1860 ਤੋਂ 1870 ਦੇ ਦਸ ਸਾਲਾਂ ਅੰਦਰ ਲਗਭਗ ਹਰ ਮਹੀਨੇ ਹੜਤਾਲ ਤੇ ਹੜਤਾਲ ਹੁੰਦੀ ਅਤੇ ਮਜ਼ਦੂਰ ਇੱਕ-ਦੂਜੇ ਦੀ ਮੱਦਦ ਤੇ ਬਹੁੜਦੇ।

18 ਮਾਰਚ,1871 ਨੂੰ ਫਰਾਂਸ ਦੇ ਮਜ਼ਦੂਰਾਂ ਨੇ ਉਥੋਂ ਦੀ ਰਾਜਧਾਨੀ ਤੇ ਸਭ ਤੋਂ ਸੁੰਦਰ ਸ਼ਹਿਰ ਪੈਰਿਸ 'ਤੇ ਕਬਜ਼ਾ ਕਰਕੇ ਮਜ਼ਦੂਰ-ਰਾਜ ਦਾ ਐਲਾਨ ਕਰ ਦਿੱਤਾ। ਸਰਮਾਏਦਾਰੀ ਦੇ ਤਖਤ ਉਧਾਲ ਸੁੱਟੇ, ਤਾਜ ਉਛਾਲ ਦਿੱਤੇ, ਅਰਸ਼ਾਂ ਵਾਲੇ ਫਰਸ਼ਾਂ 'ਤੇ ਪਟਕਾ ਮਾਰੇ। ਇਤਿਹਾਸ ਦਾ ਇਹ ਅਜੂਬਾ ਮਜ਼ਦੂਰਾਂ ਲਈ ਜਸ਼ਨ ਅਤੇ ਸਰਮਾਏਦਾਰੀ-ਜਗਤ ਲਈ ਜੱਗੋਂ-ਤੇਰਵੀਂ ਸੀ। ਪੈਰਿਸ ਦੀ ਰਾਜ-ਗੱਦੀ ਨੇ ਅਸਲੀ ਮਾਲਕਾਂ ਨਾਲ ਹੋਏ ਇਸ ਮੇਲ ਦੇ ਨਿੱਘ ਨੂੰ ਮਹਿਸੂਸਦਿਆਂ ਲਾਜ਼ਮੀ ਝੂਮਦਿਆਂ ਗੁਣਗਣਾਇਆ ਹੋਊ *"...ਲੱਖ ਸ਼ੁਕਰ ਹੈ ਕਿ ਆਇਐ, ਮਹਿਬੂਬ ਅੰਤ ਮੇਰਾ...।"* ਸਰਮਾਏਦਾਰੀ ਭਬਕ ਗਈ ਅਤੇ ਮਜ਼ਦੂਰਾਂ ਦੀ ਸ਼ਕਤੀ ਕਮਜ਼ੋਰ ਹੋਣ ਕਰਕੇ 72 ਦਿਨਾਂ ਬਾਦ 28 ਮਈ, 1871 ਨੂੰ ਫਿਰ ਰਾਜ-ਭਾਗ ਦੀ ਮਾਲਕ ਬਣ ਬੈਠੀ। ਕੁੱਝ ਆਗੂਆਂ ਤੇ ਵਰਕਰਾਂ ਨੂੰ ਸਜ਼ਾਵਾਂ ਦੇ ਦਿੱਤੀਆਂ ਗਈਆਂ ਤੇ ਕੁੱਝ ਇੰਗਲੈਂਡ, ਬੈਲਜ਼ੀਅਮ, ਹਾਲੈਂਡ, ਸਵਿੱਟਜ਼ਰਲੈਂਡ ਵਗੈਰਾ ਵਿਚ ਚਲੇ ਗਏ। ਇਨ੍ਹਾਂ ਥਾਵਾਂ ਤੇ ਪੈਰਿਸ ਕਮਿਊਨ ਦੇ ਹੱਕ ਵਿਚ ਮੁਜ਼ਾਹਰੇ ਕੀਤੇ ਗਏ, ਫੰਡ 'ਕੱਠਾ ਕੀਤਾ ਗਿਆ। ਮਜ਼ਦੂਰਾਂ ਨੇ ਇਨ੍ਹਾਂ ਆਗੂਆਂ ਅਤੇ ਵਰਕਰਾਂ ਨੂੰ ਸਿਆਸੀ ਸ਼ਰਨ ਦੇਣ ਲਈ ਆਪਣੀਆਂ ਸਰਕਾਰਾਂ ਨੂੰ ਮਜ਼ਬੂਰ ਕੀਤਾ। ਇਸਤੋਂ ਬਾਅਦ 1878 ਵਿਚ ਰੂਸੀ ਵਰਕਰਾਂ ਦੀ ਉਤਰੀ ਯੂਨੀਅਨ ਬਣਾਈ ਗਈ, ਜਿਹੜੀ 1883 ਵਿਚ *ਕਿਰਤ ਦੀ ਮੁਕਤੀ* ਨਾਮੀ ਗਰੁੱਪ ਬਣੀ। ਇਸਦਾ ਤਾਲਮੇਲ ਵੀ ਉਪਰੋਕਤ ਕੌਮਾਂਤਰੀ ਜਥੇਬੰਦੀ ਨਾਲ ਸੀ।

ਸੰਨ 1880 ਤੋਂ ਹੀ ਇਹ ਮਹਿਸੂਸ ਕੀਤਾ ਜਾਣ ਲੱਗਿਆ ਕਿ ਮਜ਼ਦੂਰਾਂ ਨੂੰ ਆਰਥਕ ਸਹੂਲਤਾਂ ਹੀ ਨਹੀਂ ਬਲਕਿ ਸਮਾਜਕ ਬਰਾਬਰੀ ਵਾਲਾ ਦਰਜਾ ਵੀ ਮਿਲਣਾ ਚਾਹੀਦਾ ਹੈ। ਇਸੇ ਤਰ੍ਹਾਂ ਦੀਆਂ ਮੰਗਾਂ ਅਤੇ ਕੋਈ ਪ੍ਰੋਗਰਾਮ ਬਣਾਉਣ ਲਈ ਫਿਰ ਦੂਸਰੀ ਕੌਮਾਂਤਰੀ ਬਣਾਈ ਗਈ।

ਸੋ ਇਸ ਤਰ੍ਹਾਂ ਵਾਚਦਿਆਂ ਪਤਾ ਚੱਲ ਜਾਂਦਾ ਹੈ ਕਿ ਦੁਨੀਆਂ ਦੇ ਸਮੁੱਚੇ ਮਿਹਨਤਕਸ਼ਾਂ ਵਿਚ ਇੱਕ-ਮੁੱਠਤਾ ਦੀ ਭਾਵਨਾ ਹੌਲੀ-ਹੌਲੀ ਉਚੀ ਤੋਂ ਉਚੇਰੀ ਪੱਧਰ ਵੱਲ ਵਧਦੀ ਗਈ।

1880 ਵਿਚ ਅਮਰੀਕਾ ਅੰਦਰ ਇਹ ਗੱਲ ਜ਼ਿਆਦਾ ਉਭਰਕੇ ਸਾਹਮਣੇ ਆ ਰਹੀ ਸੀ। ਇਸ ਲਈ ਉਥੇ 8 ਘੰਟੇ ਦੇ ਕੰਮ-ਦਿਨ ਦੀ ਮੰਗ ਨੇ ਜ਼ੋਰ ਫੜਿਆ। 1881 ਵਿਚ ਅਮਰੀਕਾ ਦੀ *ਜਥੇਬੰਦ ਟਰੇਡ ਅਤੇ ਲੇਬਰ ਯੂਨੀਅਨ ਦੀ ਫੈਡਰੇਸ਼ਨ* ਨਾਮੀ ਜਥੇਬੰਦੀ ਹੋਂਦ 'ਚ ਆਈ ਜਿਸਦਾ ਨਾਮ ਬਦਲਕੇ 1886 ਵਿਚ *ਅਮਰੀਕਾ ਦੀ ਲੇਬਰ ਫੈਡਰੇਸ਼ਨ* ਰੱਖ ਦਿੱਤਾ ਗਿਆ। ਇਸਨੇ ਅਕਤੂਬਰ,1886 ਵਿਚ ਆਪਣੀ ਕਾਂਗਰਸ ਦੌਰਾਨ 8 ਘੰਟੇ ਕੰਮ -ਦਿਨ ਦਾ ਮਤਾ ਪਾਸ ਕੀਤਾ। ਪਰ ਅੰਦਰਖਾਤੇ ਇਹ ਤਹਿ ਸੀ ਕਿ ਸਾਰੀਆਂ ਟਰੇਡ ਯੂਨੀਅਨਾਂ 1 ਮਈ, 1886 ਤੋਂ ਹੀ ਇਸ ਅਨੁਸਾਰ ਕੰਮ ਕਰਨ ਲਈ ਸੱਦਾ ਦੇ ਦੇਣ। ਗੁੱਝੇ-ਛਿੱਪੇ ਇਸਦੀ ਤਿਆਰੀ 1884 ਦੇ ਅਖੀਰ ਤੋਂ ਹੀ ਸ਼ੁਰੂ ਹੋ ਚੁੱਕੀ ਸੀ।

ਕਿਉਂਕਿ ਇਸ ਸਾਰੇ ਕੁੱਝ ਨੂੰ ਹੜਤਾਲ ਕਰਕੇ ਹੀ ਅਮਲੀ ਰੂਪ ਦਿੱਤਾ ਜਾ ਸਕਦਾ ਸੀ, ਸੋ ਸ਼ਿਕਾਗ਼ੋ ਅੰਦਰ ਕੌਮੀ ਪੱਧਰ ਤੇ ਮਈ ਦਿਵਸ ਤੇ ਹੜਤਾਲ ਅਤੇ ਮੁਜ਼ਾਹਰੇ ਕਰਨ ਦਾ ਫੈਸਲਾ ਕੀਤਾ ਗਿਆ।

ਸੋ ਕਿਰਤੀਆਂ ਦੀ ਐਨੇ ਲੰਬੇ ਸਮੇਂ ਦੀ ਤਿਆਰੀ ਤੋਂ ਬਾਅਦ ਆਇਆ ਮਈ ਦਿਨ। ਪਰ ਓਧਰ ਸਰਮਾਏਦਾਰੀ ਵੀ ਲੁੱਟੀ ਕਿਰਤ ਵੱਲ ਝਾਕਣ ਵਾਲੇ ਕਿਰਤੀਆਂ ਨੂੰ ਹਟ-ਪਰ੍ਹੇ ਕਹਿਣ ਦਾ ਪੈਂਤਰਾ ਲਈ ਬੈਠੀ ਸੀ। ਸਰਮਾਏਦਾਰੀ ਪ੍ਰੈਸ ਦੇ ਸ਼ਿਕਾਗੋ ਮੇਲ ਨਾਮੀ ਅਖਬਾਰ ਦੇ 1 ਮਈ, 1886, ਦੇ ਸੰਪਾਦਕੀ ਵਿਚ ਲਿਖਿਆ ਗਿਆ ਕਿ ਦੋ ਖਤਰਨਾਕ ਕਾਤਲ ਅਰਬਰਟ ਆਰ.ਪਰਸ਼ਨਜ਼ ਤੇ ਆਗਸਤ ਸਪਾਈਸ ਇਸ ਸਾਰੇ ਪੁਆੜੇ ਦੀ ਜੜ੍ਹ ਹਨ। ਉਹ ਕਿਰਤੀਆਂ ਨੂੰ ਉਕਸਾ ਰਹੇ ਹਨ ਤੇ 'ਚੰਗੇ ਨਾਗਰਿਕਾਂ' ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਫਸਾਉਣ ਤੇ ਹੋਰ ਅਖਬਾਰਾਂ ਨੇ ਵੀ ਇਹ ਧਮਕੀਆਂ ਪ੍ਰਕਾਸ਼ਤ ਕੀਤੀਆਂ ਕਿ ਭਵਿੱਖ 'ਚ ਹੜਤਾਲਾਂ ਤੇ ਮੁਜ਼ਾਹਰਿਆਂ ਨੂੰ ਬੇਤਰਸ ਦਮਨ ਦਾ ਸਾਹਮਣਾ ਕਰਨਾ ਪਵੇਗਾ। ਹਰ ਕਿਸਮ ਦੀ 'ਕਾਨੂੰਨ-ਭੰਗ' ਕਰਨ ਵਾਲਿਆਂ ਨੂੰ ਥੋਕ ਰੂਪ ਵਿਚ ਨੌਕਰੀਆਂ ਤੋਂ ਖਾਰਜ ਕੀਤਾ ਜਾਵੇਗਾ।



ਇਸ ਪ੍ਰਚਾਰ ਮੁਹਿੰਮ ਤੋਂ ਇਲਾਵਾ ਸ਼ਿਕਾਗੋ ਸ਼ਹਿਰ ਦੀ ਗਲੀ-ਗਲੀ 'ਤੇ ਫੌਜ ਅਤੇ ਪੁਲਸ ਤਾਇਨਾਤ ਕੀਤੀ ਗਈ ਤਾਂ ਕਿ ਕਿਰਤੀਆਂ ਦੇ ਦਿਲਾਂ ਵਿਚ ਹਕੂਮਤੀ ਦਹਿਲ ਬਿਠਾ ਦਿੱਤਾ ਜਾਵੇ ਅਤੇ ਉਹ ਕਿਸੇ ਕਿਸਮ ਦੀ 'ਗੜਬੜ' ਨਾ ਕਰ ਸਕਣ। ਸਰਮਾਏਦਾਰੀ ਜਮਾਤ ਦੇ ਇਹ ਗੱਲ ਸੰਘੋ ਥੱਲੇ ਨਹੀਂ ਉਤਰ ਰਹੀ ਸੀ ਕਿ ਕੱਲ ਦੇ ਕੰਮੀ-ਕਮੀਨ, ਮਜ਼ਦੂਰ, ਤੇ ਹੋਰ ਮਿਹਨਤਕਸ਼ ਉਨ੍ਹਾਂ ਦੇ ਬਰਾਬਰ ਸਮਝਣ ਦੀ 'ਗੁਸਤਾਖੀ' ਕਰਨ। ਉਨ੍ਹਾਂ ਲਈ ਇਹ ਸੁਆਲ ਸਹੇ ਦਾ ਨਹੀਂ ਪਹੇ ਦਾ ਸੀ। ਸਰਮਾਏਦਾਰੀ ਸਮਝਦੀ ਸੀ ਇਉਂ ਤਾਂ ਫੇਰ ਕੱਲ ਨੂੰ ਇਹ ਸਾਡਾ ਪੱਤਾ ਹੀ ਕੱਟ ਦੇਣਗੇ।

ਯਾਨੀ ਇਹੋ ਜਿਹਾ ਸੀ ਦ੍ਰਿਸ਼। ਦੋ ਧਿਰਾਂ, ਦੋਨੋਂ ਦੀਆਂ ਆਪੋ-ਆਪਣੀ ਤਿਆਰੀਆਂ ਅਤੇ ਦੋਨਾਂ ਦੇ ਸਿੰਗ ਫਸੇ-ਵੇ।

*ਮਨਾਉਣ ਦੀ ਸ਼ੁਰਆਤ:*

ਹੁਣ ਮਈ ਦਿਨ ਆ ਗਿਆ ਹੈ। ਆਓ ਚੱਲੀਏ ਅਮਰੀਕਾ ਦੇ ਸ਼ਹਿਰ ਸ਼ਿਕਾਗੋ ਅੰਦਰ। ਦਿਨ ਹੈ ਸ਼ਨੀਵਾਰ। ਸੰਨ 1886 ਦੀ ਪਹਿਲੀ ਮਈ। ਸ਼ਿਕਾਗੋ ਦੀਆਂ ਸੜਕਾਂ ਉਤੇ ਹਜ਼ਾਰਾਂ ਨਹੀਂ ਬਲਕਿ ਲੱਖਾਂ ਦੀਆਂ ਗਿਣਤੀ ਵਿਚ ਮਜ਼ਦੂਰ ਮਰਦ ਆਪਣੀਆਂ ਔਰਤਾਂ ਅਤੇ ਬੱਚਿਆਂ ਸਮੇਤ ਸੁਹਣੇ-ਸੁਹਣੇ ਕੱਪੜੇ ਪਾ ਸਜ-ਧਜਕੇ ਸ਼ਹਿਰ ਦੇ ਮਿਚੀਗਨ ਐਵੇਨਿਊ ਚੌਕ ਵੱਲ ਜਾ ਰਹੇ ਹਨ। ਮਜ਼ਦੂਰਾਂ ਲਈ ਡਿਊਟੀ ਤੇ ਹਾਜ਼ਰ ਹੋਣ ਲਈ ਘੂਕਦੇ (ਅਸਲ ਵਿਚ ਘੂਰਦੇ) ਹੂਟਰਾਂ ਦੀਆਂ 'ਵਾਜ਼ਾਂ ਨੂੰ ਮਜ਼ਦੂਰਾਂ ਦਿਆਂ ਨਾਹਰਿਆਂ ਤੇ ਗੀਤਾਂ ਦੀਆਂ ਉਚੀਆਂ ਹੇਕਾਂ ਨੇ ਮੇਲੇ 'ਚ ਚੱਕੀਰਾਹੇ ਦੀ ਆਵਾਜ਼ ਵਾਂਗ ਰੋਲਿਆ ਹੋਇਆ ਹੈ। ਰੁੱਖੇ, ਫਿੱਕੇ ਤੇ ਪੀਲੇ ਭੂਕ ਚਿਹਰੇ ਵਾਲਿਆਂ ਮਜ਼ਦੂਰਾਂ ਦਾ ਜਲੌਅ ਪੂਰੇ ਜੋਬਨ 'ਤੇ ਹੈ। ਪਰ ਇਹ ਦਿਨ ਤੂਫਾਨੀ ਚੁੱਪ ਸਮੇਟੀ ਸ਼ਾਂਤ ਲੰਘ ਜਾਂਦਾ ਹੈ। 2 ਮਈ ਦਾ ਦਿਨ ਵੀ ਇਉਂ ਹੀ ਟੱਪ ਜਾਦਾ ਹੈ।

3 ਮਈ ਆਉਂਦੀ ਹੈ। ਮਜ਼ਦੂਰ ਜਵਾਲਾਮੁਖੀ ਆਪਣੇ ਪੂਰੇ ਜੋਬਨ 'ਤੇ ਹੈ ਤੇ ਸਰਮਾਏਦਾਰੀ ਵੀ ਦਹਿਸ਼ਤਵਾਦ ਦਾ ਦੌਰ-ਦੌਰਾ ਸ਼ੁਰੂ ਕਰਦੀ ਹੈ। ਅਮਰੀਕੀ ਸਰਕਾਰ ਆਪਣਾ ਸੰਨ 1776 'ਚ ਲਾਇਆ ਨਾਹਰਾ ਕਿ "ਸਭ ਮਨੁੱਖ ਬਰਾਬਰ ਹਨ" ਪਰ੍ਹੇ ਵਗਾਹ ਸੁੱਟਦੀ ਹੈ ਤੇ ਆਪਣਾ ਅਸਲੀ ਖੂੰਖਾਰ ਕਿਰਦਾਰ ਸਾਹਮਣੇ ਲਿਆਉਂਦੀ ਹੈ, ਚਾਰ ਮਜ਼ਦੂਰਾਂ ਨੂੰ ਸ਼ਹੀਦ ਅਤੇ ਅਨੇਕਾਂ ਨੂੰ ਜ਼ਖਮੀ ਕਰ ਦਿੱਤਾ ਜਾਂਦਾ ਹੈ।

ਚਾਰ ਮਈ- ਇਸ ਜ਼ੁਲਮ ਵਿਰੁੱਧ ਹੇਅ ਮਾਰਕਿਟ ਨਾਮੀ ਚੌਂਕ ਵਿਚ ਮਜ਼ਦੂਰ ਰੈਲੀ ਕਰਦੇ ਹਨ। ਉਨ੍ਹਾਂ ਨੂੰ ਖਿੰਡਾਉਣ ਲਈ ਅਤੇ ਕਿਸੇ ਨਾ ਕਿਸੇ ਹਿੰਸਕ ਕਾਰਵਾਈ ਦੇ ਦੋਸ਼ ਦਾ ਬਹਾਨਾ ਬਣਾਉਣ ਲਈ ਸਰਮਾਏਦਾਰੀ ਆਪਣੇ ਜ਼ਰ-ਖਰੀਦਾਂ ਵੱਲੋਂ ਬੰਬ ਸੁਟਵਾ ਦਿੰਦੀ ਹੈ। ਮਜ਼ਦੂਰਾਂ 'ਤੇ ਪੁਲਸ ਵੱਲੋਂ ਅੰਨੇਵਾਹ ਗੋਲੀਆਂ ਚਲਵਾ ਦਿੰਦੀ ਹੈ। ਦੋ ਮਜ਼ਦੂਰ ਸ਼ਹਾਦਤ ਦਾ ਜਾਮ ਪੀ ਜਾਂਦੇ ਹਨ, 50 ਜ਼ਖਮੀ ਹੋ ਜਾਂਦੇ ਹਨ। ਪਰ ਮਜ਼ਦੂਰ ਜਮਾਤ ਵੱਲੋਂ ਇਸ ਹਮਲੇ ਦਾ ਮਜੰਮਕੇ ਮੋੜਵਾਂ ਟਾਕਰਾ ਕਰਨ ਕਰਕੇ ਪੁਲਸ ਦੇ 7 ਕਰਮਚਾਰੀ ਮਰ ਜਾਂਦੇ ਹਨ ਅਤੇ 69 ਜ਼ਖਮੀ ਹੋ ਜਾਂਦੇ ਹਨ।

ਬੱਸ ਫਿਰ ਕੀ ਸੀ। ਸਰਮਾਏਦਾਰੀ ਦੇ ਝੱਲਾਂ ਨੂੰ ਅੱਗ ਲੱਗ ਜਾਂਦੀ ਹੈ ਅਤੇ ਉਹ ਇਸ ਜਵਾਲਾਮੁਖੀ ਨੂੰ ਦਫਨਾਉਣ ਲਈ ਮਜ਼ਦੂਰਾਂ ਦੀਆਂ ਅੰਨੇਵਾਹ ਗ੍ਰਿਫਤਾਰੀਆਂ ਦਾ ਦੌਰ-ਦੌਰਾ ਤੇ ਅੰਨਾ ਤਸ਼ੱਦਦ ਸ਼ੁਰੂ ਕਰਦੀ ਹੈ। ਕਈਆਂ ਤੇ ਸੰਗੀਨ ਜੁਰਮਾਂ ਤਹਿਤ ਮੁਕੱਦਮੇ ਚਲਦੇ ਹਨ। ਕਿੰਨ੍ਹਿਆਂ ਨੂੰ ਤਾਂ ਜੇਲ੍ਹ ਦੀ ਸਜ਼ਾ ਸੁਣਾਈ ਜਾਂਦੀ ਹੈ ਤੇ ਸੱਤ ਮਜ਼ਦੂਰ ਆਗੂਆਂ ਨੂੰ ਸਜ਼ਾਏ-ਮੌਤ। ਪਰ ਮਜ਼ਦੂਰਾਂ ਦੇ ਵਿਰੋਧ ਕਰਕੇ ਤਿੰਨਾਂ ਦੀ ਫਾਂਸੀ ਦੀ ਸਜ਼ਾ ਨੂੰ ਉਮਰ ਕੈਦ 'ਚ ਬਦਲਕੇ ਚਾਰਾਂ ਦੀ ਸਜਾਏ-ਮੌਤ ਬਹਾਲ ਰੱਖੀ ਜਾਂਦੀ ਹੈ। ਇਹ ਚਾਰ ਸਨ ਪਾਰਸਨਜ਼, ਸਪਾਈਸ, ਫਿਸ਼ਰ ਅਤੇ ਏਂਗਲ। ਇਨ੍ਹਾਂ 'ਚ ਪਾਰਸਨਜ਼ ਉਹ ਆਗੂ ਸੀ ਜਿਸਨੇ 4 ਮਈ ਨੂੰ ਮਜ਼ਦੂਰ ਜਮਾਤ ਨੂੰ ਮੁਕਤੀ ਦਾ ਰਾਹ ਦਿਖਾਉਂਦੇ ਕਿਹਾ ਸੀ ਕਿ *"ਸਿਰਫ 8 ਘੰਟੇ ਦੀ ਦਿਹਾੜੀ ਦੀ ਲਹਿਰ ਵਿਚ ਅਜਿਹਾ ਕੁੱਝ ਨਹੀਂ ਜਿਸਤੋਂ ਸਰਮਾਏਦਾਰ ਐਨੇ ਬੁਖਲਾ ਜਾਣ।* ਕੀ ਤੁਸੀਂ ਜਾਣਦੇ ਹੋ ਕਿ ਫੌਜ ਹਥਿਆਰ ਚੁੱਕੀ ਖੜੀ ਹੈ ਅਤੇ ਬੰਦੂਕਾਂ ਤੁਹਾਨੂੰ ਕੁਚਲਣ ਲਈ ਤਿਆਰ-ਬਰ-ਤਿਆਰ ਹਨ?...ਜਦੋਂ ਵੀ ਤੁਸੀਂ ਕੋਈ ਮੰਗ ਉਠਾਉਂਦੇ ਹੋ....ਜ਼ਿਲਾ ਜੱਜ ਅਤੇ ਹਥਿਆਰਬੰਦ ਦਸਤੇ ਸੱਦ ਲਏ ਜਾਂਦੇ ਹਨ ਅਤੇ ਤੁਹਾਨੂੰ ਗੋਲੀਆਂ ਮਾਰੀਆਂ ਜਾਂਦੀਆਂ ਹਨ, ਡਾਂਗਾਂ ਵਰ੍ਹਾਈਆਂ ਜਾਂਦੀਆਂ ਹਨ ਤੇ ਸੜਕਾਂ ਤੇ ਕਤਲ ਕਰ ਦਿੱਤਾ ਜਾਂਦਾ ਹੈ। ਮੇਰਾ ਮਕਸਦ ਕਿਸੇ ਨੂੰ ਭੜਕਾਉਣਾ ਨਹੀਂ, ਸਗੋਂ ਹਕੀਕਤ ਦੱਸਣਾ ਹੈ...ਚਾਹੇ ਸਵੇਰ ਹੋਣ ਤੋਂ ਪਹਿਲਾਂ ਮੈਨੂੰ ਇਸ ਖਾਤਰ ਆਪਣੀ ਜਾਨ ਦੀ ਕੀਮਤ ਤਾਰਨੀ ਪਵੇ...ਜੇ ਤੁਸੀਂ ਆਪਣੇ ਬੀਵੀ ਬੱਚਿਆਂ ਨੂੰ ਪਿਆਰ ਕਰਦੇ ਹੋ, ਜੇ ਤੁਸੀਂ ਉਨ੍ਹਾਂ ਨੂੰ ਭੁੱਖ ਨਾਲ ਤਬਾਹ ਹੁੰਦੇ, ਮਾਰੇ ਜਾਂਦੇ ਜਾਂ ਸੜਕਾਂ 'ਤੇ ਕੁੱਤਿਆਂ ਵਾਂਗ ਵੱਢੇ ਜਾਂਦੇ ਨਹੀਂ ਦੇਖਣਾ ਚਾਹੁੰਦੇ; ਜੇ ਤੁਸੀਂ ਅਜ਼ਾਦੀ ਤੇ ਸੁਤੰਤਰਤਾ ਚਾਹੁੰਦੇ ਹੋ ਤਾਂ ਤੁਹਾਡਾ ਫਰਜ਼ ਬਣਦਾ ਹੈ ਕਿ ਹਥਿਆਰਬੰਦ ਹੋਵੋ, ਆਪਣੇ ਆਪ ਨੂੰ ਹਥਿਆਰਬੰਦ ਕਰੋ।"

ਸਰਮਾਏਦਾਰੀ ਚਾਰ ਆਗੂਆਂ ਨੂੰ ਮਜ਼ਦੂਰਾਂ ਤੋਂ ਖੋਹਕੇ ਤੇ ਕਿੰਨ੍ਹਿਆਂ ਨੂੰ ਜੇਲ੍ਹ ਦੀ ਕਾਲ-ਕੋਠੜੀਆਂ 'ਚ ਬੰਦ ਕਰਕੇ ਮਜ਼ਦੂਰ ਜਮਾਤ ਵਿਚੋਂ ਲੜਾਕੂ ਤੱਤ ਖਤਮ ਕਰ ਦੇਣ ਦਾ ਭਰਮ ਪਾਲ ਰਹੀ ਸੀ। ਇਹ ਚਾਰੇ ਫਾਂਸੀ ਤੋਂ ਨੀਂ ਡਰੇ। ਅਸ਼ਕੇ ਉਨ੍ਹਾਂ ਦੇ ਜੇਰੇ ਦੇ। 11 ਨਵੰਬਰ, 1887, ਨੂੰ ਇਨ੍ਹਾਂ ਨੂੰ ਜੇਲ੍ਹ ਕੋਠੜੀਆਂ ਵਿਚੋਂ ਕੱਢਕੇ, ਬਾਹਵਾਂ ਤੇ ਗੁੱਟ ਬੰਨਕੇ ਸਰੀਰਾਂ 'ਤੇ ਚਿੱਟੇ ਚੋਲੇ ਪਾ ਦਿੱਤੇ ਗਏ। ਉਹਨਾਂ ਨੂੰ ਸੂਲੀ ਵੱਲ ਲਿਜਾਇਆ ਗਿਆ। ਉਨ੍ਹਾਂ ਦੇ ਮੂੰਹ-ਸਿਰ ਨਕਾਬ ਨਾਲ ਢਕ ਦਿੱਤੇ ਗਏ, ਗਲਾਂ'ਚ ਫਾਂਸੀ ਦੀ ਰੱਸੀ ਪਾ ਦਿੱਤੀ ਗਈ ਤਾਂ ਸਾਹਮਣੇ ਬੈਂਚਾਂ ਤੇ ਬੈਠੇ 200 ਗਵਾਹਾਂ ਅਤੇ ਸਰਕਾਰੀ ਅਫਸਰਾਂ ਦੀ ਚੁੱਪ ਤੋੜਦਿਆਂ ਸਪਾਈਸ ਗਰਜਿਆ, "ਅੱਜ ਤੁਸੀਂ ਮੇਰੀ ਆਵਾਜ਼ ਨੂੰ ਨੱਪ ਸਕਦੇ ਹੋ ਪਰ ਅਜਿਹਾ ਸਮਾਂ ਆਵੇਗਾ ਜਦੋਂ ਸਾਡੀ ਚੁੱਪ ਉਹਨਾਂ ਆਵਾਜ਼ਾਂ ਤੋਂ ਕਿਤੇ ਵੱਧ ਤਾਕਤਵਰ ਹੋਵੇਗੀ ਜਿਹਨਾਂ ਨੂੰ ਤੁਸੀਂ ਅੱਜ ਕੁਚਲ ਰਹੇ ਹੋ।" ਇਸਦੇ ਨਾਲ ਹੀ ਸੂਲੀ ਤੇ ਹੀ ਖੜੇ ਸਾਥੀ ਪਾਰਸਨਜ਼ ਨੇ ਵੀ ਆਪਣੇ ਨਕਾਬ ਅੰਦਰੋਂ ਹੀ ਇੱਕ ਪੈਗਾਮ ਦਿੱਤਾ: "ਐ ਅਮਰੀਕਾ ਵਾਸੀਓ, ਕੀ ਮੈਨੂੰ ਬੋਲਣ ਦੀ ਇਜ਼ਾਜ਼ਤ ਹੈ? ਮੈਨੂੰ

ਬੋਲਣ ਦਿਓ, ਜੱਜ ਮੈਟਸਨ...ਲੋਕਾਂ ਦੀ ਆਵਾਜ਼ ਸੁਣੀ ਜਾਣੀ ਚਾਹੀਦੀ ਹੈ...ਬੱਸ ਵਾਕ ਪੂਰਾ ਨਹੀਂ ਹੋਇਆ ਸੀ ਕਿ ਸੂਰਮਿਆਂ ਦੇ ਪੈਰਾਂ ਹੇਠੋਂ ਫਾਂਸੀ ਦਾ ਤਖਤਾ ਖਿੱਚ ਦਿੱਤਾ ਗਿਆ। ਉ...ਫ ! ਕਿੱਡੇ ਅਣਮੋਲ ਹੀਰੇ ਨਿਗਲੇ ਜ਼ਾਲਮ ਸਰਮਾਏਦਾਰੀ ਨੇ।

*ਹਮੇਸ਼ਾ ਲਈ ਤੇ ਨਵੀ ਤਰ੍ਹਾਂ ਮਨਾਉਣ ਦਾ ਦੌਰ:*

ਥੋੜਾ ਰੁਕ-ਜੀਏ ਕਿਉਂਕਿ ਇਹ ਸੀਨ ਦੀ ਯਾਦ ਨਾਲ ਮਨ ਭਰ ਗਿਐ...। ਚਲੋ ਹੁਣ ਅੱਗੇ। ਦੇਖੋ ਇਹ ਬਾਤ ਚਲੋ-ਚਾਲ ਕਿੱਥੇ ਪਹੁੰਚ ਗਈ। ਹੁਣ ਮਿਹਨਤਕਸ਼ਾਂ ਨੇ ਮਸ਼ੀਨਾਂ ਤੋੜਕੇ ਜਾਂ ਹੋਰ ਕਿਸੇ ਕਿਸਮ ਨਾਲ ਆਪਣਾ ਗੁੱਸਾ ਕੱਢਣ ਵਾਲੀ ਬਿਰਤੀ, ਜਿਸਨੂੰ ਆਪ-ਮੁਹਾਰਤਾ ਕਹਿ ਲਿਆ ਜਾਂਦਾ ਹੈ, ਨੂੰ ਤਿਆਗ ਦਿੱਤਾ। ਇਸਤੋਂ ਵੀ ਅੱਗੇ ਉਨ੍ਹਾਂ ਨੇ ਇਹ ਵੀ ਸਮਝ ਲਿਆ ਕਿ ਚਾਰ-ਛਿੱਲੜ ਵਧਾਉਣ ਵਾਲੀਆਂ ਮੰਗਾਂ ਨਾਲ ਵੀ ਅਸਲ ਵਿਚ ਕੁੱਝ ਨਹੀਂ ਸੌਰਦਾ ਕਿਉਂਕਿ ਇਹ ਮੰਨਵਾਕੇ ਫਿਰ ਉਹੀ ਕਿੱਤਾ ਸ਼ੁਰੂ ਕਰ ਦੇਣ ਦਾ ਮਤਲਬ ਤਾਂ ਮੋੜ-ਘੋੜਕੇ ਇਹੀ ਬਣ ਜਾਂਦਾ ਹੈ ਕਿ ਆਪਣੀ ਜਮਾਤ ਫਿਰ ਲੁਟੇਰੀ ਜਮਾਤ ਦੇ ਕੋਹਲੂ ਦੇ ਬੈਲ ਬਣਕੇ ਉਸਨੂੰ ਗੇੜੀ ਜਾਵੇ, ਭਾਵ ਕਿ ਮਿਹਨਤਕਸ਼ਾਂ ਨੇ ਆਰਥਕਵਾਦ ਦੇ ਸਿਧਾਂਤ ਨੂੰ ਨਕਾਰ ਦਿੱਤਾ। ਤੇ ਉਹ ਐਨ ਸਹੀ ਨੁਕਤੇ 'ਤੇ ਆ ਗਏ ਕਿ ਅਸਲ ਵਿਚ ਇਸ ਸਭ ਕਾਸੇ ਤੋਂ ਉਪਰ ਉੱਠਕੇ ਕਿਰਤ ਕਰਨ ਤੇ ਕਿਰਤ ਤੋਂ ਪੈਦਾ ਹੁੰਦੇ ਧਨ-ਦੌਲਤ ਦੀ ਵੰਡ ਨੂੰ ਚਲਾਉਣ ਦਾ ਲੁਕਿਆ ਹੋਇਆ ਜਿਹੜਾ ਗੁਰ-ਮੰਤਰ ਹਕੂਮਤੀ ਛਟੀ- ਹੈ, ਉਸਨੂੰ ਖੋਹਿਆ ਜਾਵੇ, ਫਿਰ ਹੀ ਆਪਣੀ ਜਮਾਤ ਦੀ ਜੂਨ ਵੀ ਸੁਧਾਰ ਸਕਾਂਗੇ ਅਤੇ ਸਮੁੱਚੇ ਵਿਤਕਰੇ ਖਤਮ ਕਰ ਸਕਾਂਗੇ। ਬੱਸ ਜਦੋ ਕਿਰਤੀ ਜਮਾਤ ਇਉਂ ਸੋਚਦੀ ਹੈ ਇਸਨੂੰ ਹੀ ਫਲਸਫੇ ਦੀ ਭਾਸ਼ਾ ਅੰਦਰ *ਆਪਣੇ ਆਪ ਵਿਚ ਇਕ ਜਮਾਤ ਨਾ ਰਹਿਕੇ ਆਪਣੇ ਲਈ ਇੱਕ ਜਮਾਤ ਕਿਹਾ ਜਾਂਦਾ ਹੈ।*

ਸੋ ਹੁਣ ਮਿਹਨਤਕਸ਼ਾਂ ਇਸ ਪੈਂਤਰੇ ਤੇ ਆਕੇ ਨਵੇਂ ਰੂਪ 'ਚ ਮਈ ਦਿਵਸ ਮਨਾਉਣ ਦਾ ਫੈਸਲਾ ਕੀਤਾ। ਉਨ੍ਹਾਂ ਪੱਕਾ ਮਨ ਬਣਾਇਆ ਇਸ ਦਿਨ ਫੈਕਟਰੀਆਂ'ਚੋਂ ਧੂਏਂ ਨੀਂ ਨਿਕਲਗੇ, ਖਾਣਾਂ 'ਚ ਵੇਲਚੇ ਨੀਂ ਚੱਲਣਗੇ, ਖੇਤਾਂ 'ਚ ਤੱਤਾ-ਤੱਤਾ ਨੀਂ ਹੋਵੇਗੀ, ਮੁਕਦੀ ਗੱਲ ਹਾਲੀ-ਪਾਲੀ ਤੇ ਮਜ਼ਦੂਰ ਆਦਿ ਸਮੁੱਚੇ ਮਿਹਨਤਕਸ਼ ਇਸ ਦਿਨ ਦਿਖਾਉਣਗੇ ਕਿ ਉਨ੍ਹਾਂ ਦੀ ਕਿਰਤ ਹੀ ਸਮਾਜ ਦੇ ਜੀਵਨ ਦੀ ਸ਼ਾਹ-ਰਗ ਹੈ। ਇਸ ਕਰਕੇ ਸਮਾਜ ਜਾਂ ਰਾਜ 'ਤੇ ਅਧਿਕਾਰ ਵੀ ਉਨ੍ਹਾਂ ਦਾ ਹੀ ਹੈ। ਸੋ ਬਾਤ ਨੇ ਦੂਜੇ ਪੜਾਅ 'ਤੇ ਪਹੁੰਚਕੇ ਸਿਖਰਲੀ ਹੇਕ ਲਾ ਦਿੱਤੀ ਸੀ।

ਓਧਰ ਸਰਮਾਏਦਾਰੀ ਕਿਹੜਾ ਹੱਥ ਤੇ ਹੱਥ ਧਰਕੇ ਬੈਠੀ ਸੀ। ਉਸਨੇ ਵੀ ਵਿਸ਼ਵ ਪੱਧਰ ਦੇ ਸਾਰੇ ਹਕੂਮਤੀ ਆਗੂਆਂ ਦੀ ਸਾਂਝੀ ਮੀਟਿੰਗ ਸੱਦੀ ਤੇ ਉਹ ਵੀ ਉਸੇ ਦਿਨ ਜਦੋਂ ਪਹਿਲੀ ਮਈ 1890 ਨੂੰ ਇਹ ਦਿਨ ਮਨਾਇਆ ਜਾਣਾ ਸੀ। ਨਾਲ ਦੀ ਨਾਲ ਮਿਹਨਤਕਸ਼ਾਂ ਨੂੰ ਭਰਮਾਉਣ ਤੇ ਉਨ੍ਹਾਂ ਨੂੰ ਰਾਹ ਤੋਂ ਤਿਲਕਿਓਣ ਲਈ ਕਈ ਦੇਸ਼ਾਂ ਨੇ 8 ਘੰਟੇ ਦਾ ਕੰਮ-ਦਿਨ ਐਲਾਨ ਦਿੱਤਾ। ਪਰ ਮਿਹਨਤਕਸ਼ ਤਾਂ ਹੁਣ ਇਸਤੋਂ ਅੱਗੇ ਲੰਘ ਚੁੱਕੇ ਸਨ। ਇਹ ਭਾਂਪਦਿਆਂ ਫਿਰ ਸਰਮਾਏਦਾਰਾਂ, ਲੈਂਡਲਾਰਡਾਂ ਤੇ ਤਾਨਾਸ਼ਾਹਾਂ ਨੇ ਆਪਣਾ ਅਸਲੀ ਰੂਪ ਦਿਖਾਇਆ। ਇਸ ਦਿਨ ਨੂੰ ਥਾਂ-ਥਾਂ 'ਤੇ ਹੋਣ ਵਾਲੇ ਵਿਖਾਵਿਆਂ ਜਾਂ ਮੀਟਿੰਗਾਂ ਵਿਚ ਹਰ ਤਰ੍ਹਾਂ ਨਾਲ ਰੋਕ ਪਾਉਣ ਅਤੇ ਇਸਨੂੰ ਜ਼ਬਰ ਨਾਲ ਕੁਚਲਣ ਲਈ ਅੰਦਰ-ਖਾਤੇ ਮਨਹੂਸ ਸਕੀਮਾਂ ਘੜ ਲਈਆਂ।

ਮਿਹਨਤਕਸ਼ਾਂ ਦੇ ਉਸਤਾਦ ਤੇ ਆਗੂ ਅਖੌਤੀ ਕਿਸਮਤ ਦੇ ਮਾਰਿਆਂ ਹੋਇਆਂ ਨੂੰ ਧਰਤੀ ਤੇ ਸਵਰਗ ਬਣਾਉਣ ਵੱਲ ਲੰਬੇ ਡਗਰ ਭਰਦਿਆਂ ਦੇਖ ਆਨੰਦ ਨਾਲ ਸ਼ਰਸ਼ਾਰ ਹੋ ਰਹੇ ਸਨ। ਉਸਤਾਦ ਐਂਗਲਜ਼ ਨੇ ਐਨ 1 ਮਈ, 1890 ਨੂੰ ਹੀ ਲਿਖਿਆ, "*ਅੱਜ... ਪਹਿਲੀ ਦਫਾ ਜਥੇਬੰਦ ਹੋਈ ਹੋਈ, ਇੱਕ ਫੌਜ ਦੇ ਤੌਰ ਤੇ ਜਥੇਬੰਦ, ਇੱਕ ਝੰਡੇ ਥੱਲੇ, ਇੱਕੋ ਇੱਕ ਫੌਰੀ ਨਿਸ਼ਾਨੇ: 8 ਘੰਟਿਆਂ ਦਾ ਕੰਮ-ਦਿਨ ਦਾ ਪੱਧਰ... ਅਤੇ ਅੱਜ ਦੀ ਇਹ ਝਾਕੀ ਦੁਨੀਆਂ ਭਰ ਦੇ ਸਰਮਾਏਦਾਰਾਂ ਅਤੇ ਲੈਂਡਲਾਟਾਂ ਦੀਆਂ ਅੱਖਾਂ ਖੋਲ ਦੇਵੇਗੀ ਕਿ ਦੁਨੀਆਂ ਭਰ ਦੇ ਮਿਹਨਤਕਸ਼ ਸੱਚੀਓਂ-ਮਿੱਚੀ ਇੱਕ ਹੋ ਚੁੱਕੇ ਹਨ।*" ਇਹ ਸੀ ਬਾਤ ਦਾ ਤੀਸਰਾ ਪੜਾਅ।

ਜਰਮਨੀ ਅੰਦਰ ਮਈ ਦਿਵਸ ਵਿਚ ਹਿੱਸਾ ਲੈਣ ਵਾਲਿਆਂ ਨੂੰ ਨੌਕਰੀਓਂ ਜਵਾਬ ਦੇਣ ਦੀਆਂ ਧਮਕੀਆਂ, ਫਰਾਂਸ ਅੰਦਰ ਪਹਿਲਾਂ ਹੀ ਪੈਰਿਸ ਕਮਿਊਨ ਤੋਂ ਤ੍ਰੈਹੀ ਸਰਮਾਏਦਾਰੀ ਨੂੰ ਸਰਕਾਰ ਵੱਲੋਂ ਹਥਿਆਰਬੰਦ ਟੁਕੜੀਆਂ ਭੇਜਕੇ ਭਰੋਸਾ ਦਿਵਾਇਆ ਗਿਆ ਕਿ ਕੋਈ ਫਿਕਰ ਨਾ ਕਰੋ ਅਤੇ ਇਸੇ ਤਰ੍ਹਾਂ ਹੀ ਹੋਰ ਦੇਸ਼ਾਂ ਅੰਦਰ ਹੋਇਆ। ਪਰ ਇਸ ਸਭ ਕੁੱਝ ਦੇ ਬਾਵਜੂਦ ਫਰਾਂਸ, ਜਰਮਨ, ਅਮਰੀਕਾ, ਅਰਜਨਟਾਈਨਾ ਅਤੇ ਹੋਰ ਦੇਸ਼ਾਂ ਅੰਦਰ ਇਹ ਮੁਜ਼ਾਹਰੇ ਹੋਏ। ਇਹ ਮਿਹਨਤਕਸ਼ਾਂ ਵੱਲੋਂ ਸਰਮਾਏਦਾਰੀ ਜਮਾਤ ਆਪਣੇ ਰਸਤੇ-ਕਦਮ ਤੇ ਚਲਦਿਆਂ ਰਹਿਣ ਦਾ ਦਿੱਤਾ ਇੱਕ ਠੋਸ ਸਬੂਤ ਸੀ, ਇੱਕ ਵੰਗਾਰ ਸੀ। ਇਸ ਨਾਲ ਸਰਮਾਏਦਾਰੀ ਮਸੋਸੀ ਅਤੇ ਔਖੀ-ਭਾਰੀ ਹੋਈ ਹੋਈ ਸੋਚੀਂ ਪਈ ਹੋਈ ਸੀ। ਓਧਰ ਸਾਡੇ ਵੱਡ-ਵਡੇਰੇ ਉਦੋਂ ਗਦਗਦ ਹੋਏ ਹੇਕਾਂ ਲਾ ਰਹੇ ਸਨ। ਜਰਮਨ ਅੰਦਰ ਇਹੋ ਨਜ਼ਾਰਿਆਂ ਨੂੰ ਦੇਖਦੇ ਪਾਲ ਲਾਫਰਗਿਊ ਨੇ ਲਿਖਿਆ: "*ਜਿਹੜਿਆਂ ਨੂੰ ਮਜ਼ਦੂਰ ਜਮਾਤ ਨੂੰ ਸਮਾਜਕ ਸਵਾਲਾਂ ਤੇ ਜਥੇਬੰਦ ਕਰਨਾ ਔਖਾ ਲਗਦਾ ਹੈ, ਉਹ ਇਹ ਵੱਡੀ ਤਬਦੀਲੀ ਦੇਖਕੇ ਹੈਰਾਨ ਹੁੰਦੇ ਹੋਣਗੇ।...ਅੱਜ ਸਮਾਜਕ ਸਵਾਲ(ਆਰਥਕ ਸਵਾਲ ਨਹੀਂ-ਲੇਖਕ) ਮਿਹਨਤਕਸ਼ ਜਮਾਤ ਦੇ ਧਿਆਨ ਦਾ ਕੇਂਦਰ ਬਣਿਆ ਹੋਇਆ ਹੈ...*" ਇਸੇ ਤਰ੍ਹਾਂ ਉਦੋਂ ਸਨਅਤੀ ਤੌਰ 'ਤੇ ਪਛੜੇ ਹੋਏ ਰੂਸ 'ਚ ਜੰਮਿਆਂ ਤੇ ਮਜ਼ਦੂਰ ਉਸਤਾਦ ਬਣਿਆ ਲੈਨਿਨ "ਵਰਕਰ" ਨਾਮੀ ਵੰਡੀ ਦੂਵਰਕੀ ਅੰਦਰ ਮਈ 1,1890 ਨੂੰ ਲਿਖਦਾ ਹੈ "*ਸਮਾਂ ਆਵੇਗਾ ਜਦੋਂ ਰੂਸ ਦੇ ਲੋਕ ਸਦੀਆਂ ਪੁਰਾਣੀ ਆਪਣੀ ਨੀਂਦ ਤੋਂ ਜਾਗਣਗੇ, ਇਹ ਪਹਿਲਾਂ ਰੂਸ ਦੇ ਲੁਟੇਰੇ ਗੈਂਗ ਭਾਵ ਸਰਕਾਰ, ਜਿਹੜੀ ਅੱਜ ਦੇਖਣ ਨੂੰ ਦਿਓ ਤਾਕਤ ਜਾਪਦੀ ਹੈ, ਨੂੰ ਤਬਾਹ ਕਰ ਦੇਣਗੇ...ਪਿਛਲੀ ਸਦੀ ਵਿਚ ਰੂਸ ਮਜ਼ਦੂਰ ਜਮਾਤ ਦੀ ਚੇਤਨਤਾ ਵਧੀ ਹੈ ਤੇ ਇਹ ਸਾਰਾ ਕੁੱਝ ਸਾਨੂੰ ਇਹ ਆਸ ਬਨ੍ਹਾਉਂਦਾ ਹੈ ਕਿ ਨੇੜ-ਭਵਿੱਖ ਅੰਦਰ ਅਸੀਂ ਆਪਣਾ ਮਈ ਦਿਵਸ ਮਨਾ ਰਹੇ ਹੋਵਾਂਗੇ..*" ਤੇ ਵੱਖ-ਵੱਖਰਿਆਂ ਦੇਸ਼ਾਂ ਵਿਚ ਮਨਾਏ ਮਈ ਦਿਵਸ ਦੀ ਖੁਸ਼ੀ ਨਾਲ ਭਰਿਆ ਏਂਗਲਜ਼ ਲਿਖਦਾ ਹੈ :" ਮਜ਼ਦੂਰ ਜਮਾਤ ਦਾ ਮਈ ਦਿਵਸ ਦਾ ਉਤਸਵ ਇਸ ਕਰਕੇ ਹੀ ਯੁੱਗ-ਬਦਲੂ ਨਹੀਂ ਕਿ ਇਹ ਵਿਸ਼ਵ-ਵਿਆਪੀ ਬਣ ਗਿਆ ਹੈ ਜਿਹੜੀ ਲੜਾਕੂ ਮਜ਼ਦੂਰ ਜਮਾਤ ਦੀ ਪਹਿਲੀ ਦੁਨੀਆਂ ਪੱਧਰੀ *ਯੁੱਧ* ਹੈ। ਇਹ ਦੂਸਰਿਆਂ ਦੇਸ਼ਾਂ ਅੰਦਰ ਵੀ ਇਹੋ-ਜਿਹੀ ਰੀਝ ਨੂੰ ਪੂਰੀ ਕਰਨ ਲਈ ਅੱਗੇ ਵਧਾਉਣ ਦਾ ਕੰਮ ਕਰੇਗੀ" ਸੋ ਦੋ ਵਿਰੋਧੀ ਕੈਂਪ, ਦੋ ਅੱਡੋ-ਅੱਡ ਨਜ਼ਾਰੇ, ਇੱਕ 'ਚ ਸਹਿਮ ਤੇ ਦੂਜੇ 'ਚ ਜ਼ੋਸ਼ੋ-ਖਰੋਸ਼ ਦਾ ਆਲਮ।

ਫਿਰ 1891 ਵਿਚ ਮਈ ਦਿਵਸ ਤੇ ਆਸਟਰੀਆ, ਹੰਗਰੀ ਅਤੇ ਬੈਲਜ਼ੀਅਮ ਵਿਚ 1,25,000 ਮਿਹਨਤਕਸ਼ 'ਕੱਠੇ ਹੋਏ। ਡਬਲਿਨ, ਆਇਰਲੈਂਡ, ਬਰਤਾਨੀਆਂ ਅਤੇ ਜਰਮਨੀ ਅੰਦਰ ਵੀ ਮਈ ਦਿਵਸ ਮਨਾਇਆ ਗਿਆ। ਇਸੇ ਦਿਨ ਫਰਾਂਸ ਦੇ ਇੱਕ ਸ਼ਹਿਰ ਵਿਚ ਸ਼ਾਂਤੀ-ਪੂਰਵਕ ਮਜ਼ਦੂਰਾਂ ਦੇ ਮੁਜ਼ਾਹਰੇ ਤੇ ਹਥਿਆਰਬੰਦ ਦਲਾਂ ਵੱਲੋਂ ਫਾਇਰਿੰਗ ਦੌਰਾਨ 10 ਲੋਕਾਂ ਨੂੰ ਮਾਰਕੇ ਸ਼ਿਕਾਗੋ ਯੁੱਗ ਦੇ ਜ਼ਖਮ ਉਚੇੜੇ ਗਏ। ਇਸਨੂੰ ਠੀਕ ਠਹਿਰਾਉਣ ਲਈ ਪਾਲ ਲਾਫਰਗਿਊ 'ਤੇ ਹਥਿਆਰਬੰਦ ਐਕਸ਼ਨ ਉਕਸਾਉਣ ਦੇ ਬਹਾਨੇ ਹੇਠ ਕੇਸ ਚਲਾਇਆ ਗਿਆ। ਪਰ ਇੰਨੀ ਦਹਿਸ਼ਤ ਦੇ ਹੁੰਦਿਆਂ ਵੀ ਗੋਲੀ ਦਾ ਸ਼ਿਕਾਰ ਹੋਏ ਮਜ਼ਦੂਰਾਂ ਦੇ ਸੰਸਕਾਰ ਤੇ 30,000 ਲੋਕਾਂ ਦਾ ਭਾਰੀ ਇਕੱਠ ਹੋਇਆ।

ਫਿਰ ਦੂਸਰੀ ਕੌਮਾਂਤਰੀ ਦੀ ਦੂਸਰੀ ਕਾਂਗਰਸ ਅਗਸਤ, 1891 ਨੂੰ ਹੋਈ। ਇਨ੍ਹਾਂ ਦੋਨਾਂ ਘਟਨਾਵਾਂ ਨੂੰ ਘੋਖਿਆ। ਇਸ ਵਿਚ ਫੈਸਲਾ ਕੀਤਾ ਗਿਆ ਕਿ ਇਸਤੋਂ ਦਬ ਜਾਣ ਦੀ ਬਜਾਏ ਅੱਗੇ ਵੱਲ ਨੂੰ ਕਦਮ ਪੁੱਟਿਆ ਜਾਵੇ। ਇਸ ਲਈ ਫੈਸਲਾ ਕੀਤਾ ਕਿ ਹੁਣ ਤੋਂ ਹਰ ਸਾਲ ਹੀ ਮਈ ਦਿਵਸ ਪੂਰੇ ਜ਼ੋਰ ਨਾਲ ਮਨਾਇਆ ਜਾਵੇਗਾ। 8 ਘੰਟਿਆਂ ਦੀ ਮੰਗ ਨੂੰ ਪ੍ਰਮੁੱਖ ਨਾ ਬਣਾਕੇ ਉਸਨੇ ਐਲਾਨ ਕੀਤਾ ਕਿ: "*ਮਈ ਦਿਵਸ...ਅਸਲ ਵਿਚ ਮਿਹਨਕਸ਼ ਜਮਾਤ ਦੀ ਦ੍ਰਿੜ ਇੱਛਾ ਦਾ ਇੱਕ ਵਿਖਾਵਾ ਹੋਵੇਗਾ ਅਤੇ ਇਹ ਸਮਾਜਕ ਤਬਦੀਲੀ ਰਾਹੀਂ ਜਮਾਤੀ ਵਖਰੇਵੇਂ ਖਤਮ ਕਰਨ ਲਈ ਕੀਤਾ ਜਾਵੇਗਾ...।*"

1914-17 ਦੀ ਸੰਸਾਰ ਜੰਗ ਹੋਈ ਤਾਂ ਸੰਸਾਰ ਦੇ ਕੋਨੇ ਕੋਨੇ ਤੇ ਮਈ ਦਿਵਸ ਜੰਗ-ਵਿਰੋਧ ਦਿਵਸ ਵਜੋਂ ਮਨਾਇਆ ਗਿਆ। ਰੂਸ ਦੇ ਮਜ਼ਦੂਰਾਂ ਨੇ ਆਪਣੀ ਹੀ ਸਰਕਾਰ ਨਾਲ ਲੜਾਈ ਦਾ ਨਾਹਰਾ ਦਿੱਤਾ ਅਤੇ ਜ਼ਾਰ ਦਾ ਤਖਤਾ ਉਲਟਾਕੇ ਮਜ਼ਦੂਰ-ਕਿਸਾਨਾਂ ਦਾ ਰਾਜ ਸਥਾਪਤ ਕਰਦਿਆਂ ਹੀ ਆਪਣੇ ਵੱਲੋਂ ਇੱਕ-ਤਰਫਾ ਜੰਗ-ਬੰਦੀ ਕਰਕੇ ਅਮਨ ਦੀ ਸੰਧੀ ਪੇਸ਼ ਕੀਤੀ। ਜਿੱਥੇ ਇਉਂ ਕਰਦਿਆਂ ਉਨ੍ਹਾਂ ਨੇ ਦਿਖਾਇਆ ਕਿ ਜਮਾਤੀ ਵਖਰੇਵਾਂ ਤਾਂ ਇਉਂ ਖਤਮ ਹੋਊ, ਉਥੇ ਨਾਲ ਦੀ ਨਾਲ ਹੀ ਲੈਨਿਨ ਦੀ ਭਵਿੱਖਬਾਣੀ, ਕਿ ਰੂਸੀ ਮਜ਼ਦੂਰ ਜਮਾਤ ਛੇਤੀ ਹੀ ਆਪਣਾ ਮਈ ਦਿਵਸ ਮਨਾਏਗੀ ਵੀ ਸਹੀ ਸਾਬਤ ਕਰ ਵਿਖਾਈ।

*ਘੇਰੇ ਦਾ ਹੋਰ ਵਿਸ਼ਾਲ ਹੋਣਾ:*

ਫਿਰ ਦੂਸਰੀ ਕੌਮਾਂਤਰੀ ਦੀ ਮੀਟਿੰਗ ਹੋਈ ਅਤੇ ਸੰਸਾਰ ਹਾਲਤ ਨੂੰ ਵਿਚਾਰਿਆ ਗਿਆ। ਉਸ ਵੇਲੇ ਕਿੰਨੀ ਹੀ ਦੇਸ਼ਾਂ, ਦੂਸਰੇਦੇਸ਼ਾਂ ਦੇ ਗੁਲਾਮ ਸਨ ਜਿਵੇਂ ਕਿ ਸਾਡਾ ਦੇਸ਼ ਅੰਗਰੇਜ਼ਾਂ ਦਾ ਗੁਲਾਮ ਸੀ। ਇਸ ਲਈ ਫੈਸਲਾ ਲਿਆ ਗਿਆ ਕਿ ਅੱਜ ਤੋਂ ਮਈ ਦਿਵਸ ਸਮੁੱਚੇ ਸੰਸਾਰ ਅੰਦਰ ਮਨਾਉਣ ਦਾ ਮਤਲਬ ਇਹ ਹੈ ਕਿ ਇਸ ਨੂੰ ਪ੍ਰਗਟ ਕਰਦਾ ਇਕ ਢੁਕਵਾਂ ਨਾਹਰਾ ਦਿੱਤਾ ਜਾਵੇ। ਇਸ ਲਈ ਮਈ ਦਿਵਸ ਦਾ ਨਾਹਰਾ ਬਣ ਗਿਆ, "*ਦੁਨੀਆਂ ਭਰ ਦੇ ਮਿਹਨਤਕਸ਼ੋ ਅਤੇ ਦੱਬੀਆਂ-ਕੁਚਲੀਆਂ ਕੌਮੋ, ਇੱਕ ਹੋ ਜਾਓ।*" ਇਸ ਤਰ੍ਹਾਂ ਨਾਲ ਮਈ ਦਿਵਸ ਦਾ ਘੇਰਾ ਹੋਰ ਵਿਸ਼ਾਲ ਹੋ ਗਿਆ। ਬਾਅਦ ਵਿਚ ਇਹ ਇੰਡੋਨੇਸ਼ੀਆ 'ਚ 1917, ਚੀਨ'ਚ 1924, ਜਪਾਨ'ਚ 1922, ਮਿਸਰ 'ਚ 1923, ਅਤੇ ਸਾਡੇ ਦੇਸ਼ ਦੇ ਮੁੰਬਈ ਸ਼ਹਿਰ 'ਚ 1927 ਅਤੇ ਫਿਲਪਾਈਨਜ਼ 'ਚ 1930'ਚ ਮਨਾਇਆ ਗਿਆ। ਸੋ ਮਈ ਦਿਵਸ ਸੱਚੀਓਂ ਹੀ ਦੁਨੀਆਂ ਦੇ ਸਮੁੱਚੇ ਕਿਰਤੀਆਂ ਦਾ ਦਿਨ ਬਣ ਗਿਆ।

*ਸੋ ਇਹ ਹੈ ਮਈ ਦਿਵਸ ਦੀ ਬਾਤ; ਬਾਤ ਜੋ ਅਜੇ ਅਧੂਰੀ ਹੈ ਤੇ ਲੜ ਆਪਣੇ ਹੱਥ ਹੈ ਕਿ ਇਸਨੂੰ ਅੱਗੇ ਤੋਰਨੈ ਜਾਂ ਤੋੜਨੈ।*

*ਵਿਸਥਾਰੀ ਟਿੱਪਣੀ:* 1.ਚਾਰਟਿਸਟ:1830-40 ਵਿਆਂ ਵਿਚ ਬਰਤਾਨੀਆ 'ਚ ਮਜ਼ਦੂਰ ਜਮਾਤ ਦੇ ਇਤਿਹਾਸ 'ਚ ਪਹਿਲੀ ਵਾਰ ਇਕ ਵਿਸ਼ਾਲ ਲਹਿਰ ਚੱਲੀ। ਇਸ ਵਿਚ ਸ਼ਾਮਲ ਲੋਕਾਂ ਨੇ ਇੱਕ ਚਾਰਟਰ ਅਰਥਾਤ ਮੰਗ-ਪੱਤਰ ਤਿਆਰ ਕੀਤਾ। ਇਸੇ ਚਾਰਟਰ ਕਰਕੇ ਹੀ ਇਸ ਲਹਿਰ ਨੂੰ ਚਾਰਟਿਸਟਾਂ ਦੀ ਲਹਿਰ ਦਾ ਨਾਮ ਦਿੱਤਾ ਗਿਆ। ਮੰਗਾਂ ਸਨ : ਸਭ ਨੂੰ ਵੋਟ ਦਾ ਹੱਕ, ਪਾਰਲੀਮੈਂਟ ਦਾ ਉਮੀਦਵਾਰ ਹੋਣ ਲਈ ਜਾਇਦਾਦੀ ਸ਼ਰਤਾਂ ਦਾ ਖਾਤਮਾ ਆਦਿ। ਕਈ ਸਾਲ ਦੇਸ਼ ਭਰ ਵਿਚ ਜਲਸੇ ਜਲੂਸ ਨਿਕਲਦੇ ਰਹੇ ਜਿਨ੍ਹਾਂ ਵਿਚ ਲਖੂਖਾਂ ਮਜ਼ਦੂਰਾਂ ਅਤੇ ਦਸਤਕਾਰਾਂ ਨੇ ਹਿੱਸਾ ਲਿਆ। ਬਰਤਾਨੀਆਂ ਦੀ ਪਾਰਲੀਮੈਂਟ ਨੇ ਲੋਕਾਂ ਦਾ ਚਾਰਟਰ ਪਾਸ ਕਰਨੋਂ ਇਨਕਾਰ ਕੀਤਾ ਤੇ ਮੰਗਾਂ ਰੱਦ ਕੀਤੀਆਂ। ਉਲਟਾ ਚਾਰਟਿਸਟਾਂ ਦੇ ਖਿਲਾਫ ਜ਼ਾਲਮਾਨ ਅਤਿਆਚਾਰ ਕੀਤੇ ਅਤੇ ਲਹਿਰ ਦੇ ਆਗੂ ਗ੍ਰਿਫਤਾਰ ਕਰ ਲਏ। ਲਹਿਰ ਦਬਾ ਦਿਤੀ ਗਈ ਪਰ ਇਸਦਾ ਕੌਮਾਂਤਰੀ ਮਜ਼ਦੂਰ ਜਮਾਤ ਦੀ ਲਹਿਰ ਦੇ ਵਿਕਾਸ ਉਤੇ ਵੱਡਾ ਪ੍ਰਭਾਵ ਪਿਆ।

*ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਚੰਡੀਗੜ੍ਹ ਦੇ ਹੁਕਮ ਨੰ: 4, 93 ਐਡੀਟਰ, ਪੰਜਾਬ, ਚੰਡੀਗੜ੍ਹ ਦੇ 17-4-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।*

# ਮੇਰੇ ਬੰਗਾਲੀ ਬਚਪਨ ਦੀਆਂ ਕੁਝ ਯਾਦਾਂ

ਤਸਲੀਮਾ ਨਸਰੀਨ

*ਬੰਗਲਾ ਦੇਸ਼ ਦੇ ਇੱਕ ਸ਼ਹਿਰ ਮੈਮਨ ਸਿੰਘ ਵਾਲਾ ਵਿਖੇ ਤਸਲੀਮਾ ਨਸਰੀਨ ਪੈਦਾ ਹੋਈ। ਉਸ ਨੇ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ ਅਤੇ ਸਾਹਿਤਕ ਖੇਤਰ ਵਿਚ ਬਹੁਤ ਸਾਰੇ ਮਾਨ-ਸਨਮਾਨ ਵੀ ਪ੍ਰਾਪਤ ਕੀਤੇ। ਬੰਗਲਾ ਦੇਸ਼ ਵਿਚ ਉਸ ਦੀਆਂ ਕਿਤਾਬਾਂ ਨੂੰ ਇਸਲਾਮ ਵਿਰੋਧੀ ਗਰਦਾਨਿਆ ਗਿਆ। 1993 ਵਿਚ ਕੱਟੜਵਾਦੀਆਂ ਦੀ ਇਕ 'ਸੋਲਜਰਜ਼ ਆਫ ਇਸਲਾਮ' ਨਾਂ ਦੀ ਜਥੇਬੰਦੀ ਨੇ ਉਸ ਵਿਰੁਧ ਫਤਵਾ ਜਾਰੀ ਕਰ ਦਿੱਤਾ। ਇਸਲਾਮ ਦੀ ਨੁਕਤਾਚੀਨੀ ਕਰਨ ਬਦਲੇ ਉਸ ਦੇ ਸਿਰ ਦਾ ਇਨਾਮ ਰੱਖ ਦਿੱਤਾ ਗਿਆ ਅਤੇ ਉਸ ਨੂੰ ਘਰ ਵਿਚ ਹੀ ਨਜ਼ਰਬੰਦ ਕਰ ਦਿੱਤਾ ਗਿਆ। ਆਖਰ ਉਹ ਆਪਣੇ ਵਤਨ ਵਿਚੋਂ ਗੁਪਤ ਹੋ ਕੇ ਬਚ ਨਿਕਲੀ। ਅੱਜ ਕੱਲ੍ਹ ਉਹ ਯੂਰਪ ਵਿਚ ਜਲਾਵਤਨੀ ਦੇ ਦਿਨ ਕੱਟ ਰਹੀ ਹੈ। ਅਮਰੀਕਾ ਸਮੇਤ ਬਹੁਤ ਸਾਰੇ ਦੇਸ਼ ਦੀਆਂ ਅਗਾਂਹਵਧੂ ਜਥੇਬੰਦੀਆਂ ਉਸ ਨੂੰ ਆਪਣੀਆਂ ਸਟੇਜਾਂ ਤੇ ਬੁਲਾਉਂਦੀਆਂ ਰਹਿੰਦੀਆਂ ਹਨ। ਥੋੜ੍ਹੇ ਦਿਨ ਪਹਿਲਾਂ ਹੀ ਉਸਨੇ 'ਲਾਸ ਏਂਜਲਸ' ਦੇ ਨਾਸਤਿਕਾਂ ਨੂੰ ਸੰਬੋਧਨ ਕੀਤਾ ਹੈ।*

"ਮੇਰੀ ਮਾਂ ਕੋਲ ਇਕ ਅਲਮਾਰੀ ਸੀ। ਇਸ ਦੀ ਇਕ ਸੈਲਫ ਕਿਤਾਬਾਂ ਨਾਲ ਭਰੀ ਹੋਈ ਸੀ। ਦੂਜੀਆਂ ਸੈਲਫਾਂ ਵਿਚ ਕੱਪੜੇ ਉਘੜੇ-ਦੁਘੜੇ ਰੱਖੇ ਹੋਏ ਸਨ। ਕਿਤਾਬਾਂ ਵਿਚੋਂ ਕੁਝ ਮਕਸੂਦਰ ਮੋਮਨ ਦੀਆਂ ਸਨ ਅਤੇ ਇਕ ਕਵਿਤਾਵਾਂ ਦੀ ਕਿਤਾਬ ਅਮੀਰ ਉੱਲਾ ਦੀ 'ਨੀਮੁਰ ਕੁਰਾਨ' ਵੀ ਸੀ। ਇਨ੍ਹਾਂ ਵਿਚ ਇਕ ਅੰਗਰੇਜ਼ੀ ਦੀ ਕਿਤਾਬ 'ਮੈਂ ਕੌਣ ਹਾਂ?' ਵੀ ਅਮੀਰ ਉੱਲਾ ਦੀ ਲਿਖੀ ਹੋਈ ਸੀ। ਅਮੀਰ ਉੱਲਾ ਅੰਗਰੇਜ਼ੀ ਜਾਣਦਾ ਸੀ। ਮਾਂ ਅਕਸਰ ਮੈਨੂੰ ਕਹਿੰਦੀ, "ਹਜ਼ੂਰ ਸਭ ਤੋਂ ਵੱਧ ਗਿਆਨਵਾਨ ਹੈ। ਉਹ ਤਾਂ ਤੋਤੇ ਦੀ ਤਰ੍ਹਾਂ ਅੰਗਰੇਜ਼ੀ ਬੋਲਦਾ ਹੈ।" ਜਦੋਂ ਉਹ ਇਨ੍ਹਾਂ ਸ਼ਬਦਾਂ ਨੂੰ ਦਹੁਰਾਉਂਦੀ ਤਾਂ ਉਹਦੀਆਂ ਅੱਖਾਂ ਚਮਕਦੀਆਂ ਨਜ਼ਰ ਆਉਂਦੀਆਂ।

"ਕੀ ਇਸ ਦਾ ਮਤਲਬ ਹੈ ਕਿ ਉਹ ਅਜਿਹੀਆਂ ਗੱਲਾਂ ਵੀ ਪੜ੍ਹਦਾ ਸੀ ਜਿਹੜੀਆਂ ਉਸ ਨੂੰ ਸੰਸਾਰਕ ਖੁਸ਼ੀਆਂ ਬਾਰੇ ਸੋਚਣ ਲਾ ਸਕਦੀਆਂ ਸਨ?" ਇਹ ਸਵਾਲ ਕਈ ਵਾਰ ਮੇਰੇ ਬੁੱਲ੍ਹਾਂ 'ਤੇ ਆਉਂਦਾ ਅਤੇ ਮੈਂ ਬੋਲਣ ਤੋਂ ਪਹਿਲਾਂ ਹੀ ਆਪਣੇ ਆਪ ਨੂੰ ਰੋਕ ਲੈਂਦੀ ਕਿਉਂਕਿ ਬਿਨਾਂ ਸ਼ੱਕ ਮਾਂ ਨੇ ਇਸ ਨਾਲ ਔਖ ਮਹਿਸੂਸ ਕਰਨੀ ਸੀ। ਸਚਾਈ ਇਹ ਸੀ ਕਿ ਅੱਲ੍ਹਾ ਅਤੇ ਪੈਗੰਬਰ ਦੇ ਮਾਮਲੇ ਵਿਚ ਤਰਕ ਅਤੇ ਵਿਵੇਕ ਦੀ ਮਾਂ ਕੋਲ ਕੋਈ ਸੁਣਵਾਈ ਨਹੀਂ ਸੀ। ਇਹੀ ਸ਼ਰਧਾ ਉਸਦੀ ਅਮੀਰ ਉੱਲਾ 'ਤੇ ਵੀ ਸੀ। ਜੇ ਮੈਂ ਮਾਂ ਦੁਆਰਾ ਬੋਲੀਆਂ ਗਈਆਂ ਗੱਲਾਂ ਹੀ ਕਹਿੰਦੀ ਰਹਿੰਦੀ ਤਾਂ ਉਸ ਨੇ ਖੁਸ਼ ਹੋਣਾ ਸੀ ਕਿਉਂਕਿ ਮੈਂ ਉਸ ਦੀ ਧੀ ਸੀ। ਉਸ ਨੂੰ ਖੁਸ਼ ਰੱਖਣਾ ਮੇਰਾ ਫਰਜ਼ ਸੀ। ਅਜਿਹੇ ਧਾਰਮਿਕ ਮਾਹੌਲ ਵਿਚ ਮੇਰੀ ਪਾਲਣਾ-ਪੋਸਣਾ ਹੋਈ। ਇਸ ਤੋਂ ਇਲਾਵਾ ਜੇ ਮੈਂ ਉਸ ਨੂੰ ਖੁਸ਼ ਰਖਦੀ ਤਾਂ ਮੈਂ ਉਸਦੇ ਥੱਪੜਾਂ-ਮੁੱਕੀਆਂ ਤੋਂ ਬਚੀ ਰਹਿੰਦੀ ਅਤੇ ਮੈਨੂੰ ਖਾਣ ਲਈ ਕੁਝ ਮੀਟ ਦੇ ਟੁਕੜੇ ਵੀ ਮਿਲਦੇ ਰਹਿੰਦੇ। ਇਸ ਲਈ ਉਸਦਾ ਪਿਆਰ ਅਤੇ ਹਮਦਰਦੀ ਪ੍ਰਾਪਤ ਕਰਨ ਲਈ ਮੈਂ ਆਪਣੇ ਬੁੱਲ੍ਹਾਂ ਨੂੰ ਸਿਉਂ ਕੇ ਰੱਖਿਆ। "ਜੋ ਕੁਰਾਨ ਨੂੰ ਨਹੀਂ ਮੰਨਦੇ ਉਹ ਮੁਸਲਮਾਨ ਹੋ ਹੀ ਨਹੀਂ ਸਕਦੇ।" ਮਾਂ ਨੂੰ ਇਹ ਗੱਲ ਜੱਗ ਜ਼ਾਹਰ ਸੀ। ਉਹ ਕਹਿੰਦੀ, "ਉਹ ਨਰਕ ਵਿਚ ਮੱਚਣਗੇ, ਕੋਈ ਵੀ ਨਹੀਂ ਬਚੇਗਾ, ਇਹ ਲੱਗਭਗ ਤਹਿ ਹੀ ਹੈ। ਇਸਲਾਮ ਦੇ ਮੁਢਲੇ ਨਿਯਮ ਸਾਧਾਰਨ ਹੀ ਹਨ। ਜੇ ਤੁਸੀਂ ਰੋਜ਼ ਨਮਾਜ਼ ਨਹੀਂ ਪੜ੍ਹਦੇ, ਜੇ ਤੁਸੀਂ ਬੁਰਕੇ ਤੋਂ ਬਿਨਾਂ ਬਾਹਰ ਚਲੇ ਜਾਂਦੇ ਹੋ, ਜੇ ਤੁਸੀਂ ਕਿਸੇ ਪੁਰਸ਼ ਨਾਲ ਗੱਲ ਕਰਦੇ ਹੋ ਜੋ ਤੁਹਾਡਾ ਰਿਸ਼ਤੇਦਾਰ ਨਹੀਂ ਹੈ, ਜੇ ਤੁਸੀਂ ਉੱਚੀ ਬੋਲਦੇ ਹੋ ਜਾਂ ਉੱਚੀ ਹੱਸਦੇ ਹੋ ਤਾਂ ਤੁਸੀਂ ਨਰਕ ਦੇ ਭਾਗੀ ਹੋਵੋਗੇ। ਫਿਰ ਤੁਹਾਨੂੰ ਭੁੰਨ ਦਿੱਤਾ ਜਾਵੇਗਾ। ਕੋਈ ਫਰਕ ਨਹੀਂ ਪੈਂਦਾ ਤੁਸੀਂ ਕੀ ਕਰਦੇ ਹੋ। ਪਰ ਤੁਸੀਂ ਨਰਕੀ ਅੱਗ ਤੋਂ ਨਹੀਂ ਬਚ ਸਕਦੇ।" ਅੱਗ, ਅੱਗ ਤੇ ਅੱਗ।"

ਮੈਂ ਆਪਣੀ ਮਾਂ ਤੋਂ ਇਹ ਪੁੱਛਣਾ ਚਾਹੁੰਦੀ ਸੀ ਕਿ ਹਰ ਬੰਦਾ ਅੱਗ ਤੋਂ ਕਿਉਂ ਡਰਦਾ ਹੈ? ਵਿਸ਼ੇਸ਼ ਤੌਰ 'ਤੇ ਅੱਜ ਦੇ ਦਿਨ ਤੇ ਇਸ ਉਮਰ ਵਿਚ ਵੀ। ਕਿਉਂ ਠੰਡੇ ਮੁਲਕਾਂ ਵਿਚ ਲੋਕ ਆਪਣੇ ਘਰਾਂ ਵਿਚ ਅੱਗ ਬਾਲਦੇ ਹਨ ਅਤੇ ਸਰਕਸ ਵਾਲੇ ਵੀ। ਕਿਉਂਕਿ ਸਰਕਸ ਵਿਚ ਤਾਂ ਜ਼ਿਆਦਾ ਤਮਾਸ਼ੇ ਹੀ ਅੱਗ ਵਾਲੇ ਹੁੰਦੇ ਹਨ। ਛੋਟੇ-ਮੋਟੇ ਛਾਲਿਆਂ ਦੇ ਇਲਾਜ ਤਾਂ ਅੱਜ ਕੱਲ੍ਹ ਆਰਾਮ ਨਾਲ ਹੋ ਜਾਂਦੇ ਹਨ। ਅੱਲ੍ਹਾ ਨੇ ਹਰ ਇੱਕ ਨੂੰ ਡਰਾਉਣ ਲਈ ਅੱਗ ਦੀ ਹੀ ਚੋਣ ਕਿਉਂ ਕੀਤੀ ਹੈ। ਹੋਰ ਵੀ ਵਧੇਰੇ ਢੰਗ ਹਨ। ਹੈਰਾਨੀ ਦੀ ਗੱਲ ਹੈ ਕਿ ਅੱਲ੍ਹਾ ਨੂੰ ਹੋਰ ਢੰਗ-ਤਰੀਕਿਆਂ ਵਿਚ ਦਿਲਚਸਪੀ ਨਹੀਂ। ਸਾਜ਼ਸ਼ੀ ਲੋਕ ਦੂਜਿਆਂ ਨੂੰ ਦੁੱਖ ਦੇ ਕੇ ਖੁਸ਼ ਹੁੰਦੇ ਹਨ। ਚਲਾਕ ਲੋਕ ਦੂਜਿਆਂ ਨੂੰ ਮਾਨਸਿਕ ਤੌਰ 'ਤੇ ਪ੍ਰੇਸ਼ਾਨ ਕਰਕੇ ਖੁਸ਼ ਹੁੰਦੇ ਹਨ। ਪਰ ਮੈਨੂੰ ਲਗਦਾ ਹੈ ਕਿ ਅੱਲ੍ਹਾ ਚਲਾਕ ਨਾਲੋਂ ਸਾਜ਼ਸ਼ੀ ਜ਼ਿਆਦਾ ਹੈ। ਉਸਦਾ ਗੀਤੂ ਦੇ ਬਾਪ ਨਾਲੋਂ ਕੋਈ ਫਰਕ ਨਹੀਂ। ਜਾਂ ਫਿਰ ਸਮੇਂ-ਸਮੇਂ 'ਤੇ ਉਹ ਮੈਨੂੰ ਮੇਰੇ ਬਾਬੇ ਵਰਗਾ ਨਜ਼ਰ ਆਉਂਦਾ ਜਿਹੜਾ ਮੇਰੀ ਢੂੰਹੀਂ 'ਤੇ ਸੱਟਾਂ ਦੇ ਕਾਲੇ ਤੇ ਨੀਲੇ ਨਿਸ਼ਾਨ ਪਾਉਣ ਤੋਂ ਭੋਰਾ-ਭਰ ਗੁਰੇਜ਼ ਨਹੀਂ ਸੀ ਕਰਦਾ, ਜਦੋਂ ਮੈਂ ਉਸ ਦੀ ਗੱਲ ਨਹੀਂ ਸੀ ਮੰਨਦੀ। ਅੱਲ੍ਹਾ ਤੇ ਬਾਬਾ ਵਿਚ ਮੈਨੂੰ ਸਿਰਫ ਇਕੋ-ਇਕ ਇਹ ਫਰਕ ਨਜ਼ਰ ਆਉਂਦਾ ਸੀ ਕਿ ਬਾਬਾ ਮੈਨੂੰ ਏਸੇ ਦੁਨੀਆਂ ਵਿਚ ਪੜ੍ਹਾਈ ਕਰਾਉਣਾ ਚਾਹੁੰਦਾ ਸੀ ਤਾਂ ਜੋ ਮੈਂ ਜ਼ਿੰਦਗੀ ਵਿਚ ਸਫਲ ਹੋ ਸਕਾਂ। ਜਦੋਂਕਿ ਅੱਲ੍ਹਾ ਸਿਰਫ ਇਹੀ ਚਾਹੁੰਦਾ ਸੀ ਕਿ ਮੈਂ ਸਿਰਫ ਕੁਰਾਨ ਪੜ੍ਹਾਂ। ਬਾਬਾ ਮੇਰੇ ਲਈ ਅੱਲ੍ਹਾ ਦੇ ਸਮਾਨ ਸੀ। ਜਦੋਂ ਉਹ ਮੇਰੇ ਕੋਲ ਨਹੀਂ ਸੀ ਹੁੰਦਾ ਮੈਂ ਖੁਸ਼ ਹੁੰਦੀ ਸਾਂ। ਅੱਲ੍ਹਾ ਦਾ ਕੋਈ ਵੀ ਜ਼ਿਕਰ ਨਿਰਆਕਾਰ ਜਾਂ ਬਗੈਰ ਕਿਸਮ ਤੋਂ ਮੈਨੂੰ ਬਹੁਤ ਸਤਾਉਂਦਾ ਸੀ। ਸੱਚ ਤਾਂ ਇਹ ਸੀ ਕਿ ਮੈਂ ਇਨ੍ਹਾਂ ਦੋਹਾਂ ਨੂੰ ਆਪਣੇ ਤੋਂ ਦੂਰ ਹੀ ਰੱਖਣਾ ਚਾਹੁੰਦੀ ਸਾਂ। ਇਹ ਦੋਵੇਂ ਮੈਨੂੰ ਅਲੱਗ-ਅਲੱਗ ਦਿਸ਼ਾਵਾਂ ਵੱਲ ਧਕਦੇ ਸਨ। ਮੈਨੂੰ ਇਉਂ ਮਹਿਸੂਸ ਹੁੰਦਾ ਜਿਵੇਂ ਮੇਰੀ ਆਪਣੀ ਕੋਈ ਹੋਂਦ ਨਹੀਂ। ਜੋ ਕੁਝ ਬਚਿਆ ਸੀ ਉਹ ਸਿਰਫ ਦੋ ਭਾਗਾਂ ਵਿਚ ਵੰਡੀ ਹੋਈ ਮੁਰਦਾ-ਘਰ ਵਿਚ ਪਈ ਲਾਸ਼ ਸੀ। ਜੇ ਬਾਬਾ ਮੇਰੇ 'ਤੇ ਖੁਸ਼ ਹੁੰਦਾ ਤਾਂ ਉਹ ਟੌਫੀਆਂ ਦੇ ਵੱਡੇ-ਵੱਡੇ ਡੱਬੇ ਅਤੇ ਮੱਛੀ ਦੇ ਵੱਡੇ-ਵੱਡੇ ਟੁਕੜੇ ਮੈਨੂੰ ਖਾਣ ਲਈ ਦਿੰਦਾ। ਮੈਂ ਸੁਣਿਆ ਸੀ ਕਿ ਅੱਲ੍ਹਾ ਵੀ ਇੰਝ ਹੀ ਕਰਦਾ ਹੈ। ਜੇ ਉਹ ਕਿਸੇ ਨਾਲ ਖੁਸ਼ ਹੁੰਦਾ ਹੈ ਤਾਂ ਉਸ ਲਈ ਅੰਗੂਰਾਂ ਦੀ ਸ਼ਰਾਬ, ਵਿਦੇਸ਼ੀ ਪੰਛੀਆਂ ਦਾ ਮੀਟ ਅਤੇ ਹੋਰ ਵੀ ਚੰਗਾ ਖਾਣਾ ਦਿੰਦਾ। ਹੁਸੀਨ ਔਰਤਾਂ...ਉਨ੍ਹਾਂ ਦੇ ਸ਼ਰਾਬਾਂ ਦੇ ਪਿਆਲਿਆਂ ਨੂੰ ਭਰਦੀਆਂ। ਹੱਜ ਤੋਂ ਆਉਣ ਬਾਅਦ ਬਾਬੇ ਨੂੰ ਇਹ ਯਕੀਨ ਹੋ ਗਿਆ ਉਹ ਹੁਣ ਸਵਰਗਾਂ ਵਿਚ ਹੀ ਜਾਵੇਗਾ। ਉੱਥੇ ਸਵਰਗੀ ਖਾਣੇ ਦਾ ਆਨੰਦ ਮਾਣਨ ਤੋਂ ਬਾਅਦ ਉਸ ਦੇ ਮੂੰਹ ਵਿਚੋਂ ਵਧੀਆ ਖਾਣੇ ਦੀਆਂ ਲਪਟਾਂ ਆਉਣਗੀਆਂ ਪਰ ਮੈਂ ਕਿਸੇ ਦੇ ਮੂੰਹ ਵਿਚੋਂ ਸੁਗੰਧ ਜਾਂ ਦੁਰਗੰਧ ਬਰਦਾਸ਼ਤ ਨਹੀਂ ਕਰ ਸਕਦੀ ਸਾਂ। ਘਟੀਆ ਕਿਸਮ ਦੇ ਲੋਕਾਂ ਦੇ ਹਸ਼ਰ 'ਤੇ ਮੈਨੂੰ ਹੈਰਾਨਗੀ ਹੁੰਦੀ ਜਿਨ੍ਹਾਂ ਨੂੰ ਅਜਿਹਾ ਖਾਣਾ ਨਸੀਬ ਨਹੀਂ ਸੀ ਹੋਣਾ। ਕੀ ਉਹ ਵਿਅਕਤੀ ਦੂਸਰਿਆਂ ਨੂੰ ਖਾਂਦੇ ਹੋਏ ਤਕਦੇ ਰਹਿਣਗੇ? ਮਨ ਵਿਚ ਮੈਂ ਗੀਤੂ ਦੇ ਪਿਤਾ ਨੂੰ ਬਾਬਾ ਜੀ ਦੇ ਮੁਕਾਬਲੇ ਬਦਕਿਸਮਤ ਆਦਮੀ ਸਮਝਦੀ ਸਾਂ। ਮੈਂ ਇਨ੍ਹਾਂ ਦੋਵਾਂ ਆਦਮੀਆਂ ਨੂੰ ਇਕ ਨੂੰ ਆਪਣੇ ਖੱਬੇ ਪਾਸੇ ਅਤੇ ਦੂਜੇ ਨੂੰ ਸੱਜੇ ਮਹਿਸੂਸ ਕਰਦੀ। ਇੱਕ ਡਕ੍ਹਾਰ ਜਾਰੀ ਰੱਖਦਾ, ਦੂਜਾ ਬਦਬੂ ਮਾਰਦਾ।

ਕੱਪ-ਬੋਰਡ ਵਿਚ ਸਿਉਂਕ ਨੇ ਇਕ ਮੋਰੀ ਕੀਤੀ ਹੋਈ ਸੀ। ਸਾਡਾ ਘਰ ਸਲ੍ਹਾਭਾ ਸੀ। ਜੇ ਕਿਤਾਬਾਂ ਨੂੰ ਹਵਾ ਨਾ ਲਵਾਈ ਜਾਂਦੀ ਅਤੇ ਉਨ੍ਹਾਂ ਦੇ ਪੰਨੇ ਨਾ ਪਰਤਾਏ ਜਾਂਦੇ ਤਾਂ ਦੀਮਕ ਲੱਗ ਜਾਂਦੀ ਸੀ। ਮੇਰੀਆਂ ਅੱਖਾਂ ਦੇ ਸਾਹਮਣੇ ਹੀ ਇਕ ਮੋਟੀ ਜਿਹੀ ਦੀਮਕ ਲੰਘੀ ਅਤੇ ਮੈਂ ਆਪਣੀ ਜੁੱਤੀ ਨਜ਼ਦੀਕ ਖਿਸਕਾ ਲਈ ਅਤੇ ਇਸ ਤਰ੍ਹਾਂ ਕੁਝ ਕੁ ਦੀਮਕਾਂ ਦਾ ਕਚੂੰਮਰ ਕੱਢ ਦਿੱਤਾ। ਮੇਰੀ ਇਕ ਅੱਖ ਦੀ ਨਿਗ੍ਹਾ ਤਾਂ ਮਰੀ ਹੋਈ ਦੀਮਕ ਉੱਤੇ ਸੀ ਅਤੇ ਦੂਜੀ ਅੱਖ ਨਾਲ ਮੈਂ ਇਸ ਪਵਿੱਤਰ ਕਿਤਾਬ ਦੇ ਅਧ-ਖਾਧੇ ਪੰਨਿਆਂ ਦੇ ਅਧ-ਖਾਧੇ ਅੱਖਰਾਂ ਨੂੰ ਪੜ੍ਹ ਰਹੀ ਸੀ। ਉਨ੍ਹਾਂ ਵਿਚੋਂ ਕੁਝ ਕੁ ਦਾ ਮਤਲਬ ਇਹ ਸੀ ਕਿ

"ਦੁਨੀਆਂ ਵਿਚ ਹਰ ਚੀਜ਼ ਆਨੰਦ ਮਾਣਨ ਲਈ ਹੈ। ਸਭ ਤੋਂ ਵੱਧ ਆਨੰਦ ਸਤਵਤੀ ਇਸਤਰੀ ਤੋਂ ਮਿਲਦਾ ਹੈ।"

"ਦੁਨੀਆਂ ਵਿਚ ਜੋ ਕੁਝ ਤੁਸੀਂ ਦੇਖਦੇ ਹੋ ਇਹ ਆਨੰਦ ਮਾਣਨ ਵਾਲੇ ਲੋਕਾਂ ਲਈ ਹੈ ਅਤੇ ਸਭ ਤੋਂ ਕੀਮਤੀ ਚੀਜ਼ ਪਵਿੱਤਰ ਔਰਤ ਹੈ।"

ਮੈਂ ਧਰਤੀ ਉਤੇ ਅਧ-ਝੁਕੀ ਹਾਲਤ ਵਿਚ ਠੋਡੀ ਹੇਠਾਂ ਹੱਥ ਦੇ ਕੇ ਬੈਠੀ ਸੋਚ ਰਹੀ ਸੀ ਅਤੇ ਦੂਜੇ ਹੱਥ ਨਾਲ ਕਿਤਾਬ ਫਰੋਲ ਰਹੀ ਸਾਂ। ਅਗਾਂਹ ਲਿਖਿਆ ਸੀ,

"ਜੇ ਮੈਂ ਕਿਸੇ ਨੂੰ ਝੁਕਣ ਦਾ ਹੁਕਮ ਦੇਵਾਂ ਤਾਂ ਮੈਂ ਦੁਨੀਆਂ ਦੀਆਂ ਸਾਰੀਆਂ ਇਸਤਰੀਆਂ ਨੂੰ ਆਪਣੇ ਘਰ ਵਾਲਿਆਂ ਅੱਗੇ ਝੁਕਣ ਨੂੰ ਕਹਾਂਗਾ।"

ਜੇ ਕੋਈ ਇਸਤਰੀ ਆਪਣੇ ਘਰ ਵਾਲੇ ਨੂੰ ਇਹ ਕਹਿੰਦੀ ਹੈ ਕਿ "ਮੈਂ ਤੇਰੇ ਕੰਮਾਂ ਤੋਂ ਸੰਤੁਸ਼ਟ ਨਹੀਂ ਹਾਂ।" ਤਾਂ ਉਹ ਆਪਣੀ ਸਾਰੀ ਪਵਿੱਤਰਤਾ ਜਿਹੜੀ ਉਸ ਨੇ ਲੰਬੇ ਸਮੇਂ ਵਿਚ ਪ੍ਰਾਪਤ ਕੀਤੀ ਹੈ, ਗੁਆ ਬੈਠੇਗੀ। ਭਾਵੇਂ ਉਹ ਸੱਤਰ ਸਾਲ ਦੀ ਵੀ ਕਿਉਂ ਨਾ ਹੋਵੇ। ਉਸ ਦੇ ਰੱਖੇ ਰੋਜ਼ੇ, ਰਾਤਾਂ ਨੂੰ ਪੜ੍ਹੀ ਨਮਾਜ ਸਭ ਵਿਅਰਥ ਜਾਣਗੇ।

ਇਕ ਘਰ ਵਾਲੇ ਨੂੰ ਆਪਣੀ ਪਤਨੀ ਨੂੰ ਹੇਠ ਲਿਖੀਆਂ ਹਾਲਤਾਂ ਵਿਚ ਕੁੱਟਣ ਦੇ ਅਧਿਕਾਰ ਹਾਸਲ ਹਨ:

1. ਉਹ ਉਸਨੂੰ ਚੰਗੇ ਕੱਪੜੇ ਪਾ ਕੇ ਆਉਣ ਲਈ ਕਹਿੰਦਾ ਹੈ ਤੇ ਉਹ ਇਨਕਾਰ ਕਰ ਦਿੰਦੀ ਹੈ।

2....

3. ਉਹ ਆਪਣੇ ਕੰਮਾਂ ਤੋਂ ਕਤਰਾਉਂਦੀ ਹੈ ਤੇ ਨਮਾਜ ਨਹੀਂ ਕਰਦੀ।

4. ਉਹ ਕਿਸੇ ਦੇ ਘਰ ਪਤੀ ਦੀ ਇਜਾਜ਼ਤ ਤੋਂ ਬਿਨਾਂ ਜਾਂਦੀ ਹੈ।

ਅਜਿਹੀ ਇਸਤਰੀ ਜਿਹੜੇ ਆਪਣੇ ਘਰ ਵਾਲੇ ਦੇ ਦੂਜੇ ਵਿਆਹ 'ਤੇ ਈਰਖਾ ਨਹੀਂ ਕਰਦੀ ਸਗੋਂ ਇਸ ਨੂੰ ਸਹਿਜ ਮਤੇ ਨਾਲ ਕਬੂਲਦੀ ਹੈ, ਅੱਲ੍ਹਾ ਅਜਿਹੀ ਇਸਤਰੀ ਨੂੰ ਸਵਰਗ ਵਿਚ ਭੇਜ ਦਿੰਦਾ ਹੈ।

ਜੇ ਕਿਸੇ ਆਦਮੀ ਦੇ ਸਰੀਰ ਵਿਚੋਂ ਪੀਕ ਤੇ ਖ਼ੂਨ ਨਿਕਲ ਰਿਹਾ ਹੈ ਤੇ ਉਸਦੀ ਪਤਨੀ ਇਸ ਨੂੰ ਸਾਫ ਕਰ ਦਿੰਦੀ ਹੈ, ਇੰਨਾ ਸਭ ਕੁਝ ਕਰਨਾ ਵੀ ਉਸ ਲਈ ਕਾਫੀ ਨਹੀਂ।

ਆਦਮੀ ਜਿਸਦਾ ਸਵਰਗ ਵਿਚ ਸਭ ਤੋਂ ਥੱਲੇ ਵਾਲਾ ਰੁਤਬਾ ਹੈ ਉਸ ਦੀਆਂ ਵੀ 72 ਇਸਤਰੀਆਂ ਅਤੇ 72 ਮੁੰਡੇ ਹੋਣਗੇ।

ਜੇ ਕੋਈ ਪਤੀ ਆਪਣੀ ਪਤਨੀ ਨੂੰ ਕੋਈ ਕੰਮ ਕਹਿੰਦਾ ਹੈ ਤਾਂ ਪਤਨੀ ਦਾ ਫਰਜ਼ ਹੈ ਕਿ ਉਹ ਉਸ ਦੀ ਗੱਲ ਮੰਨੇ ਭਾਵੇਂ ਉਹ ਇਕ ਪਹਾੜੀ ਤੋਂ ਦੂਜੀ ਪਹਾੜੀ 'ਤੇ ਭੱਜ ਰਿਹਾ ਹੋਵੇ।

ਕੁਝ ਕੀੜਿਆਂ ਨੇ ਕਿਤਾਬ ਨੂੰ ਛੱਡ ਦਿੱਤਾ ਅਤੇ ਮੇਰੇ ਵੱਲ ਰੀਂਘਣ ਲੱਗੇ। ਕੀ ਉਹ ਮੈਨੂੰ ਵੀ ਖਾਣ ਜਾ ਰਹੇ ਹਨ? ਇਸ ਘਰ 'ਤੇ ਸਿਉਂਕ ਤੇ ਘੁਣਾਂ ਦਾ ਕਬਜ਼ਾ ਹੈ। ਰਾਤ ਨੂੰ ਲੱਕੜ ਦੀਆਂ ਚੀਜ਼ਾਂ ਵਿਚੋਂ ਟਿਕ-ਟਿਕ ਦੀ ਆਵਾਜ਼ ਸੁਣਾਈ ਦਿੰਦੀ। ਦੀਮਕ ਨੇ ਚੁੱਪ-ਚਾਪ ਹੀ ਸਾਡੀਆਂ ਕਿਤਾਬਾਂ ਨੂੰ ਹਜ਼ਮ ਕਰ ਲਿਆ। ਉਨ੍ਹਾਂ ਨੇ ਮਹਾਨ ਪੈਗੰਬਰ ਮੁਹੰਮਦ ਦੇ ਸ਼ਬਦਾਂ ਨੂੰ ਖਾ ਲਿਆ। ਕੀ ਇਹ ਸਿਉਂਕ ਮੁਸਲਮਾਨ ਸੀ? ਨਹੀਂ, ਸ਼ਾਇਦ ਇਨ੍ਹਾਂ ਦਾ ਕੋਈ ਵਿਸ਼ੇਸ਼ ਧਰਮ ਨਹੀਂ ਹੁੰਦਾ। ਇੰਝ ਵਿਖਾਈ ਦਿੰਦਾ ਸੀ ਕਿ ਇਹ ਹਿੰਦੂ ਲੇਖਕ ਸਾਰਾਦਿੰਦੂ ਬੰਦੋ ਉਪਾਧਿਆਇ ਦੀਆਂ ਸਾਰੀਆਂ ਕਿਤਾਬਾਂ ਹੀ ਖਾ ਰਹੀਆਂ ਹਨ, ਜਿਹੜੀਆਂ ਹਿੰਦੂਆਂ ਲਈ ਪਵਿੱਤਰ ਕੁਰਾਨ ਵਰਗੀਆਂ ਹਨ।

ਦਿਲਰੁਬਾਂ ਦੇ ਤੁਰ ਜਾਣ ਤੋਂ ਬਾਅਦ ਕਿਤਾਬਾਂ ਹੀ ਮੇਰੀਆਂ ਦੋਸਤ ਬਣ ਗਈਆਂ। ਮੈਂ ਆਪਣੇ ਸਕੂਲ ਦੀ ਲਾਇਬਰੇਰੀ ਵਿਚੋਂ ਬੰਕਮ ਚੰਦਰ, ਸ਼ਰਤ ਚੰਦਰ, ਵਿਭੂਤੀਭੂਸ਼ਣ ਬੰਦੋ ਉਪਾਧਿਆਇ, ਰਾਬਿੰਦਰ ਨਾਥ ਟੈਗੋਰ ਦੀਆਂ ਸਾਰੀਆਂ ਪੁਸਤਕਾਂ ਪੜ੍ਹ ਲਈਆਂ।

ਕਦੇਂ ਮੈਂ ਪੌੜੀਆਂ ਵਿਚ ਬੈਠ ਜਾਂਦੀ, ਕਦੇ ਛੱਤ 'ਤੇ, ਕਦੇ ਡੈਸਕ 'ਤੇ ਅਤੇ ਕਦੇ ਰਾਤ ਨੂੰ ਕਿਤਾਬ ਕੱਢ ਲੈਂਦੀ। ਜਦੋਂ ਬਾਬਾ ਘਰ ਆਉਂਦੇ ਮੈਂ ਉਨ੍ਹਾਂ ਅਨੁਸਾਰ ਇਨ੍ਹਾਂ ਗੈਰ-ਮਿਆਰੀ ਪੁਸਤਕਾਂ ਨੂੰ ਆਪਣੀਆਂ ਸਕੂਲੀ ਕਿਤਾਬਾਂ ਵਿਚ ਛੁਪਾ ਲੈਂਦੀ ਅਤੇ ਪੜ੍ਹਨ ਦਾ ਬਹਾਨਾ ਬਣਾਉਂਦੀ। ਜਦੋਂ ਘਰ ਵਾਲੇ ਸੌਂ ਜਾਂਦੇ ਮੈਂ ਆਪਣੀ ਮੱਛਰਦਾਨੀ ਵਿਚ ਦੀਵਾ ਜਲਾ ਲੈਂਦੀ ਤੇ ਇਨ੍ਹਾਂ ਪੁਸਤਕਾਂ ਦਾ ਸ਼ਬਦ ਸਬਦ ਪੜ੍ਹ ਲੈਂਦੀ। ਅਗਲੇ ਮੰਜੇ 'ਤੇ ਜਸਮੀਨ ਘੂਕ ਸੁੱਤਾ ਪਿਆ ਹੁੰਦਾ।

ਮਾਂ ਕਦੇ-ਕਦੇ ਕਹਿੰਦੀ, "ਤੂੰ ਹਰ ਸਮੇਂ ਕੁਝ ਨਾ ਕੁਝ ਉਲ-ਜ਼ਲੂਲ ਪੜ੍ਹਦੀ ਰਹਿੰਦੀ ਹੈਂ। ਮਬਾਸਵੇਰਾ ਮਰ ਗਿਆ। ਤੈਨੂੰ ਪਤਾ ਹੀ ਹੈ ਹੁਣ ਤੈਨੂੰ ਵੀ ਅੱਲ੍ਹਾ ਵੱਲ ਆਪਣਾ ਮਨ ਲਾਉਣਾ ਚਾਹੀਦਾ ਹੈ। ਅਸੀਂ ਸਾਰਿਆਂ ਨੇ ਹੀ ਮਰ ਮੁੱਕ ਜਾਣਾ ਹੈ। ਕੀ ਨਹੀਂ"

ਮੈਂ ਕੋਈ ਉਤਰ ਨਾ ਦਿੰਦੀ। ਮਾਂ ਦੇ ਹੁਕਮ ਅਤੇ ਹਦਾਇਤਾਂ ਮੇਰੇ ਮੱਥੇ 'ਤੇ ਲਟਕਦੀਆਂ ਰਹਿੰਦੀਆਂ ਜਿਵੇਂ ਜੂਨ ਦਾ ਸੂਰਜ ਕੋਲੇ ਨੂੰ ਧੁਖਾ ਦਿੰਦਾ।

ਬਹੁਤੀ ਵਾਰੀ ਮੈਨੂੰ ਚਿਤਾਵਨੀ ਦਿੱਤੀ ਜਾਂਦੀ ਕਿ "ਜੇ ਮੈਂ ਕੁਰਾਨ ਵਿਚ ਦਰਜ ਗੱਲਾਂ ਨੂੰ ਨਾ ਮੰਨਿਆ ਤਾਂ ਫੈਸਲੇ ਵਾਲੇ ਦਿਨ ਨਰਕ ਮਿਲੇਗਾ।" ਭਾਵੇਂ ਅੱਜ ਤੱਕ ਮੈਨੂੰ ਇਹ ਨਹੀਂ ਪਤਾ ਕਿ ਹੈਡੀਥ ਦਾ ਕੀ ਮਤਲਬ ਸੀ। ਮੈਂ ਜੋ ਜਾਣਦੀ ਹਾਂ ਸਿਰਫ ਐਨੀ ਕੁ ਕਿ ਮੈਂ ਇਸਨੂੰ ਹੋਰ ਡੂੰਘਾਈ ਤੱਕ ਕੁਰੇਦਣਾ ਨਹੀਂ ਚਾਹੁੰਦੀ। ਮੈਂ ਜਾਣਦੀ ਹਾਂ ਕਿ ਕੂੜੇ ਦੀ ਟੋਕਰੀ ਵਿਚੋਂ ਹੀਰੇ-ਜਵਾਹਰਾਤ ਢੂੰਡਣੇ ਬੇਅਰਥ ਹੁੰਦੇ ਹਨ। ਮੈਂ ਦੀਮਕ ਖਾਧੀਆਂ ਪੁਸਤਕਾਂ ਨੂੰ ਬੰਦ ਕੀਤਾ। ਇਹ ਮੈਨੂੰ ਹੱਥ ਵਿਚ ਵੀ ਹਿਲਦੀਆਂ ਨਜ਼ਰ ਆਉਂਦੀਆਂ। ਜਿਵੇਂ ਇਨ੍ਹਾਂ ਨੇ ਵੀ ਸਵਰਗ ਵਿਚਲਾ ਭੋਜਨ ਜ਼ਿਆਦਾ ਮਾਤਰਾ ਵਿਚ ਖਾ ਲਿਆ ਹੋਵੇ ਅਤੇ ਹੁਣ ਡਕ੍ਹਾਰ ਮਾਰ ਰਹੀਆਂ ਹੋਣ।

ਮਾਂ ਦੇ ਕਦਮਾਂ ਦੀ ਆਵਾਜ਼ ਸੁਣ ਕੇ ਮੈਂ ਤੁਰੰਤ ਹੀ ਕਿਤਾਬਾਂ ਸੈਲਫ 'ਤੇ ਰੱਖ ਦਿੱਤੀਆਂ। ਉਸ ਨੂੰ ਕੋਈ ਖਿਆਲ ਵੀ ਨਹੀਂ ਸੀ ਕਿ ਦੀਮਕਾਂ ਤਾਂ ਹੈਡੀਥ ਨੂੰ ਵੀ ਚੁੱਪ-ਚਾਪ ਖਾ ਰਹੀਆਂ ਸਨ। ਉਹ ਤੇ ਅਮਨ ਚਾਚਾ ਤਾਂ ਨਸੀਹਤਾਂ ਦੇਣ ਵਿਚ ਰੁੱਝੇ ਹੋਏ ਸਨ। ਹਰ ਰਾਤ ਮੈਂ ਉਸ ਦੇ ਕਮਰੇ ਵਿਚੋਂ ਸੀਟੀਆਂ ਦੀ ਹਲਕੀ ਆਵਾਜ਼ ਸੁਣਦੀ, ਸ਼ਾਇਦ ਦੀਮਕਾਂ ਦੀ ਹਾਸੀ। ਮੈਂ ਉਸਨੂੰ ਦੀਮਕ ਬਾਰੇ ਕੁਝ ਨਾ ਕਿਹਾ। ਜੇ ਉਹ ਭੁੱਖੀਆਂ ਨੇ ਤਾਂ ਉਨ੍ਹਾਂ ਨੂੰ ਖਾਣ ਦਿਓ ਜੋ ਖਾ ਸਕਦੀਆਂ ਹਨ। ਮੈਂ ਉਨ੍ਹਾਂ ਨੂੰ ਕਿਉਂ ਮਾਰਾਂ?

ਮੈਂ ਇਹ ਕਦੇ ਵੀ ਨਾ ਸਮਝ ਸਕੀ ਕਿ ਮੁਬਾਸਵੇਰਾ ਦੀ ਮੌਤ ਕਰਕੇ ਮੈਂ ਆਪਣਾ ਮਨ ਅੱਲ੍ਹਾ ਵੱਲ ਕਿਉਂ ਲਾਵਾਂ। ਅੱਲ੍ਹਾ ਬਾਰੇ ਸੋਚਣ ਦੀ ਮੇਰੀ ਕੋਈ ਇੱਛਾ ਨਹੀਂ। ਅੱਲ੍ਹਾ ਬਾਰੇ ਸਭ ਕੁਝ ਹੀ ਵਿਉਂਤਬੱਧ ਮਨੁੱਖੀ ਤਾਣਾ-ਬਾਣਾ ਹੈ। ਮੈਂ ਸੋਚਦੀ ਹਾਂ ਕਿ ਕੁਰਾਨ ਚਾਚਾ ਸਰਾਫ ਵਰਗੇ ਲਾਲਚੀ ਤੇ ਸਵਾਰਥੀ ਮਨੁੱਖ ਦੀ ਰਚਨਾ ਹੈ ਜਾਂ ਕਿਸੇ ਅਜਿਹੇ ਮਨੁੱਖ ਦੀ ਜਿਸ ਨੇ ਦਰਿਆ ਕਿਨਾਰੇ ਮੇਰੇ ਨਾਲ ਛੇੜਖਾਨੀ ਕੀਤੀ ਸੀ। ਜੇ ਹੈਡੀਥ ਪੈਗੰਬਰ ਮੁਹੰਮਦ ਦੇ ਸ਼ਬਦ ਹਨ ਤਾਂ ਉਹ ਜ਼ਰੂਰ ਹੀ ਗੀਤੂ ਦੇ ਪਿਤਾ ਵਰਗਾ ਜ਼ਾਲਮ, ਪਾਪੀ, ਗਾਲੀ-ਗਲੋਚ ਕਰਨ ਵਾਲਾ ਭੱਦਾ ਵਿਅਕਤੀ ਹੋਵੇਗਾ। ਮੈਂ ਕਦੇ ਵੀ ਅੱਲ੍ਹਾ ਅਤੇ ਮੁਹੰਮਦ ਵਿਚ ਫਰਕ ਨੂੰ ਸਮਝ ਨਾ ਸਕੀ। ਭਾਵੇਂ ਮੈਂ ਕਿਤਾਬਾਂ ਵਾਪਸ ਉੱਥੇ ਹੀ ਰਖ ਦਿੱਤੀਆਂ ਪਰ ਮੇਰੇ ਅੰਦਰ ਤਾਂ ਲੱਖਾਂ ਹੀ ਦੀਮਕਾਂ ਸਮਾ ਗਈਆਂ ਜਿਹੜੀਆਂ ਮੇਰੇ ਮਨ ਅੰਦਰੋਂ ਸ਼ਬਦਾਂ, ਪੱਤਰਾਂ ਅਤੇ ਹੋਰ ਕਈ ਕੁਝ ਖਾ ਰਹੀਆਂ ਸਨ।

ਅਨੁਵਾਦਕ : ਮੇਘ ਰਾਜ ਮਿੱਤਰ

## ਅੱਖਾਂ ਦਾਨ ਕਰਨ ਲਈ ਭਰਿਆ ਜਾਣ ਵਾਲਾ ਬੇਨਤੀ-ਪੱਤਰ

ਅੱਖਾਂ ਦਾਨ — ਮਹਾਂ ਦਾਨ

### ਬੇਨਤੀ ਪੱਤਰ

ਫਾਰਮ ਨੰ: — ਮਿਤੀ:
ਨਾਮ — ਪਿਤਾ/ਪਤੀ ਦਾ ਨਾਮ
ਉਮਰ — ਪਿਤਾ/ਪਤੀ ਦਾ ਕੰਮ
ਪੂਰਾ ਪਤਾ:
ਫੋਨ ਨੰ:

| ਘਰ ਦੇ ਮੈਂਬਰਾਂ ਦੇ ਨਾਮ | ਰਿਸ਼ਤਾ | ਦਸਤਖਤ |
|---|---|---|
| 1. | | |
| 2. | | |

ਮੈਂ ਆਪਣੀ ਮਰਜ਼ੀ ਨਾਲ ਆਪਣੇ ਮਰਨ ਉਪਰੰਤ ਆਪਣੀਆਂ ਅੱਖਾਂ, ਆਈ ਬੈਂਕ, ਪੱਖੋਵਾਲ ਰੋਡ, ਪਿੰਡ ਮਨਸੂਰਾਂ, ਜ਼ਿਲਾ ਲੁਧਿਆਣਾ ਨੂੰ ਦਾਨ ਕਰ ਰਿਹਾ ਹਾਂ। ਮੇਰੇ ਮਰਨ ਤੋਂ ਬਾਦ ਮੇਰੀਆਂ ਅੱਖਾਂ ਤੇ ਆਈ ਬੈਂਕ, ਪੱਖੋਵਾਲ ਰੋਡ, ਪਿੰਡ ਮਨਸੂਰਾਂ, ਜ਼ਿਲਾ ਲੁਧਿਆਣਾ ਦਾ ਅਧਿਕਾਰ ਹੈ। ਮੇਰਾ ਕੋਈ ਵੀ ਰਿਸ਼ਤੇਦਾਰ, ਸਕਾ ਸਬੰਧੀ ਮੇਰੀ ਮੌਤ ਦਾ ਪਤਾ ਆਈ ਬੈਂਕ, ਪੱਖੋਵਾਲ ਰੋਡ, ਪਿੰਡ ਮਨਸੂਰਾਂ, ਜ਼ਿਲਾ ਲੁਧਿਆਣਾ ਨੂੰ ਦਿੱਤੇ ਬਿਨਾਂ ਉਹਨਾਂ ਦੀ ਆਗਿਆ ਤੋਂ ਬਿਨਾਂ ਮੇਰਾ ਸੰਸਕਾਰ ਜਾਂ ਅੰਤਿਮ ਕ੍ਰਿਆ ਨਹੀਂ ਕਰੇਗਾ ਤਾਂ ਜੋ ਮੇਰੀ ਮੌਤ ਤੋਂ ਬਾਦ ਵੀ ਮੇਰੀਆਂ ਅੱਖਾਂ ਇਸ ਸੁੰਦਰ ਸੰਸਾਰ ਨੂੰ ਵੇਖਦੀਆਂ ਰਹਿਣ ਅਤੇ ਲੋੜਵੰਦ ਦੇ ਕੰਮ ਆ ਸਕਣ।

ਦਸਤਖਤ

**ਗਵਾਹੀ**

ਆਈ ਬੈਂਕ, ਪਿੰਡ ਮਨਸੂਰਾਂ
ਮਿਤੀ: — ਫੋਨ ਨੰ: 0161-842500 ਪੀ.ਪੀ.

**ਨੋਟ: ਇਸਤੋਂ ਇਲਾਵਾ ਵੀ ਆਈ ਬੈਂਕ ਹਨ, ਇਸ ਲਈ ਆਪਣੇ ਨੇੜਲੇ ਆਈ ਬੈਂਕ ਨਾਲ ਵੀ ਸੰਪਰਕ ਕੀਤਾ ਜਾ ਸਕਦਾ ਹੈ।**



# ਮਨ, ਦਿਮਾਗ ਅਤੇ ਮਾਨਸਿਕ ਸਮੱਸਿਆਵਾਂ

ਬਲਵਿੰਦਰ ਬਰਨਾਲਾ

ਮਨੁੱਖ ਦੇ ਦਿਮਾਗ 'ਚ ਹਮੇਸ਼ਾ ਮਨ ਬਾਰੇ ਸੁਆਲ ਉਠਦੇ ਰਹੇ ਹਨ ਕਿ ਇਹ ਹੈ ਕੀ? ਮਨੁੱਖ ਕਿਸ ਤਰ੍ਹਾਂ ਸਿੱਖ ਜਾਂਦਾ ਹੈ? ਜੋ ਮਨੁੱਖ ਸਿੱਖ ਸਕਦਾ ਹੈ ਅਕਸਰ ਉਹ ਪਸ਼ੂ-ਪੰਛੀ ਕਿਉਂ ਨਹੀਂ ਸਿੱਖ ਸਕਦੇ? ਮਨੁੱਖ ਪਸ਼ੂ-ਪੰਛੀਆਂ ਨੂੰ ਆਪਣੀ ਭਾਸ਼ਾ ਕਿਉਂ ਨਹੀਂ ਸਿਖਾ ਸਕਦਾ ਜਾਂ ਪਸ਼ੂ-ਪੰਛੀ ਜੇ ਕੋਈ ਭਾਸ਼ਾ ਬੋਲਦੇ ਵੀ ਹੋਣ, ਉਹ ਮਨੁੱਖ ਕਿਉਂ ਨਹੀਂ ਸਿੱਖ ਜਾਂਦਾ? ਅਸੀਂ ਯਾਦ ਕਰ ਲੈਂਦੇ ਹਾਂ ਅਤੇ ਫਿਰ ਭੁੱਲ ਕਿਉਂ ਜਾਂਦੇ ਹਾਂ? ਫਿਰ ਮਨੁੱਖੀ ਮਨ ਹਮੇਸ਼ਾ ਬਦਲਦਾ ਕਿਉਂ ਰਹਿੰਦਾ ਹੈ? ਬਦਲਦੇ ਪ੍ਰਭਾਵ ਉਸ ਅੰਦਰ ਸਰੀਰਕ ਤੇ ਮਾਨਸਿਕ ਤਬਦੀਲੀ ਕਿਸ ਤਰ੍ਹਾਂ ਲਿਆਉਂਦੇ ਰਹਿੰਦੇ ਹਨ? ਅਜਿਹੇ ਸੁਆਲਾਂ ਦੇ ਠੋਸ ਉਤਰਾਂ ਦੀ ਘਾਟ ਕਾਰਨ ਹੀ ਮਨੁੱਖੀ ਸੰਸਾਰ ਦੋ ਭਾਗਾਂ ਵਿਚ ਵੰਡਿਆ ਪਿਆ ਹੈ।

ਕੁੱਝ ਤਾਂ ਮਨ ਨੂੰ ਨਿਰੋਲ ਪਦਾਰਥਕ ਦਿਮਾਗ ਦੇ ਵੱਖ ਵੱਖ ਵਿਭਾਗਾਂ, ਇਕਾਈਆਂ, ਨਾੜੀ-ਤੰਤੂਆਂ ਦੇ ਕੰਮ ਤੱਕ ਹੀ ਸੀਮਤ ਸਮਝਦੇ ਹਨ। ਉਨ੍ਹਾਂ ਅਨੁਸਾਰ ਦਿਮਾਗ ਦੇ ਵੱਖ ਵੱਖ ਵਿਭਾਗ ਵੱਖਰੇ ਕੰਮ ਕਰਦੇ ਹਨ। ਕੁੱਝ ਦਾ ਸਬੰਧ ਯਾਦ-ਸ਼ਕਤੀ ਨਾਲ ਹੈ, ਕੁੱਝ ਦਾ ਸਬੰਧ ਕਲਪਨਾ ਜਾਂ ਬੋਧ ਨਾਲ ਹੈ, ਵਿਚਾਰਾਂ ਦੇ ਸਿਰਜਨ ਜਾਂ ਮਿਟਾਉਣ ਨਾਲ ਹੈ। ਪ੍ਰੰਤੂ ਦੂਸਰੇ ਇਸ ਵਿਚਾਰਧਾਰਾ ਵਿਚਲੀਆਂ ਖਾਮੀਆਂ ਉਪਰ ਉਂਗਲ ਧਰਦਿਆਂ ਇਸਨੂੰ ਨਿਰੋਲ ਅਧਿਆਤਮਕ ਰੰਗਤ ਦੇਕੇ ਗੈਬੀ ਜਾਂ ਦੈਵੀ ਸ਼ਕਤੀਆਂ ਨਾਲ ਜਾ ਜੋੜਦੇ ਹਨ। ਉਹ ਮਨ ਨੂੰ ਆਤਮਾ ਮੰਨਕੇ ਪਰਮਾਤਮਾ ਨਾਲ ਇਸਦੇ ਸਬੰਧ ਜੋੜਦੇ ਹਨ। ਉਨ੍ਹਾਂ ਅਨੁਸਾਰ ਪਰਮਾਤਮਾ ਬਿਨਾਂ ਮਨ ਆਪਣੀਆਂ ਗਤੀਵਿਧੀਆਂ ਕਰਨ ਤੋਂ ਅਸਮਰਥ ਹੈ।

ਮਨ ਲਈ ਅੰਗਰੇਜ਼ੀ ਸ਼ਬਦ ਹੈ 'ਮਾਈਂਡ' ਜਿਸਦਾ ਅਰਥ ਹੈ ਯਾਦ-ਸ਼ਕਤੀ। ਗਰੀਕ ਸ਼ਬਦ 'ਸਾਈਕੀ' ਦਾ ਅਰਥ ਵੀ ਮਨ ਹੀ ਹੈ ਜਿਸਦਾ ਸਬੰਧ ਮਨੁੱਖੀ ਦਿਮਾਗ ਦੀਆਂ ਸਮੁੱਚੀਆਂ ਗਤੀਵਿਧੀਆਂ ਨਾਲ ਹੈ। ਮਨ ਨਾਲ ਸਬੰਧਤ ਗਤੀਵਿਧੀਆਂ ਨੂੰ ਪਹਿਲਾਂ ਕੇਵਲ ਦਾਰਸ਼ਨਿਕ ਪੱਖ ਤੋਂ ਹੀ ਲਿਆ ਜਾਂਦਾ ਸੀ। ਇਹਨਾਂ ਗਤੀਵਿਧੀਆਂ ਨੂੰ ਵਿਗਿਆਨ ਦਾ ਦਰਜਾ ਤਾਂ ਇਕ ਸਦੀ ਪਹਿਲਾਂ ਹੀ ਮਿਲਿਆ। ਮਨ ਦੀਆਂ ਗਤੀਵਿਧੀਆਂ ਨੂੰ ਮਨੋਵਿਗਿਆਨ ਦੇ ਖੇਤਰ ਵਿਚ ਲਿਆਉਣ ਨਾਲ ਮਨ ਸਬੰਧੀ ਜਾਣਕਾਰੀ ਲਈ ਗਿਆਨ ਦਾ ਘੇਰਾ ਅਧਿਆਤਮਕ ਖੇਤਰਾਂ ਨੂੰ ਉਲੰਘਕੇ ਹੋਰ ਅੱਗੇ ਵਧਿਆ।

ਤਿੰਨ ਹਜ਼ਾਰ ਸਾਲ ਪਹਿਲਾਂ ਫਿਲਾਸਫਰ ਹੋਮਰ ਨੇ ਮਨ ਦੀਆਂ ਸਾਰੀਆਂ ਸਮਰੱਥਾਵਾਂ ਨੂੰ ਦੇਵਤਿਆਂ ਦੀ ਦੇਣ ਕਿਹਾ ਸੀ। ਉਸ ਅਨੁਸਾਰ "ਇਕ ਆਦਮੀ ਨੂੰ ਦੇਵਤਿਆਂ ਨੇ ਜੰਗ ਲੜਨ ਦਾ ਬਲ ਦਿੱਤਾ ਹੈ, ਦੂਸਰੇ ਨੂੰ ਨੱਚਣ ਦਾ, ਇੱਕ ਹੋਰ ਨੂੰ ਸੰਗੀਤ ਅਤੇ ਗਾਉਣ ਕਲਾ ਬਖਸ਼ੀ ਹੈ, ਇਕ ਨੂੰ ਜੀਅਸ ਦੇਵਤਾ ਨੇ ਚੰਗਾ ਮਨ ਦਿੱਤਾ ਹੈ।"

ਬਹੁਤ ਸਾਰਿਆਂ ਨੇ ਮਨ ਅਤੇ ਸਰੀਰ ਨੂੰ ਵੱਖੋ ਵੱਖ ਦੇਖਣ ਦਾ ਯਤਨ ਕੀਤਾ ਹੈ। ਮਨ ਨੂੰ ਉਹ ਅਧਿਆਤਮਕ ਰੰਗਣ ਦੇਕੇ ਪਰਮਾਤਮਾ ਦੀ ਬਖਸ਼ੀ ਚੇਤਨਾ ਨਾਲ ਜੋੜਦੇ ਹਨ ਜੋ ਅਦਿਖ ਹੈ। ਸਰੀਰ ਨੂੰ ਦੁਨਿਆਵੀ ਕਹਿਕੇ ਆਤਮਾ (ਮਨ) ਨੂੰ ਇਸਤੋਂ ਅਜ਼ਾਦ ਹਸਤੀ ਵਜੋਂ ਪ੍ਰਚਾਰਦੇ ਹਨ। ਪ੍ਰੰਤੂ ਆਧੁਨਿਕ ਵਿਚਾਰ ਮਨ ਤੇ ਸਰੀਰ ਨੂੰ ਨਿਖੇੜਕੇ ਨਹੀਂ ਵੇਖਦਾ। ਉਹ ਪਦਾਰਥਕੀ ਹੋਂਦ ਕਾਰਨ ਹੀ ਮਨ ਦੀ ਹੋਂਦ ਦੀ ਸੰਭਾਵਨਾ ਨੂੰ ਮੰਨਕੇ ਚਲਦਾ ਹੈ। ਉਹਨਾਂ ਅਨੁਸਾਰ ਅਸਲੋਂ ਮਨ ਦਿਮਾਗੀ ਵਿਭਾਗਾਂ, ਇਕਾਈਆਂ, ਨਾੜੀ-ਤੰਤੂਆਂ ਦੀਆਂ ਵੱਖੋ ਵੱਖਰੀਆਂ ਕੈਟਾਗਰੀਆਂ ਦੇ ਵੱਖੋ ਵੱਖਰੇ ਕੰਮਾਂ ਨੂੰ ਹੀ ਕਹਿਆ ਜਾਂਦਾ ਹੈ। ਸੋ ਇਹਨਾਂ ਸਰੀਰਕ ਵਿਭਾਗਾਂ ਤੋਂ ਬਿਨਾ ਕਿਸੇ ਦਿਮਾਗੀ ਗਤੀਵਿਧੀ ਦੀ ਹੋਂਦ ਸੰਭਵ ਨਹੀਂ। ਇਹਨਾਂ ਅਨੁਸਾਰ ਇਕ ਨਾੜੀ-ਤੰਤੂ ਪ੍ਰਾਪਤ ਸਿਗਨਲ ਨੂੰ ਦੂਸਰੇ ਤੱਕ ਪਹੁੰਚਦਾ ਹੈ। ਇਸ ਲਗਾਤਾਰ ਨਿਰੰਤਰ ਚਲਦੇ ਪ੍ਰਵਾਹ ਕਾਰਨ ਹੀ ਮਾਨਸਿਕ ਗਤੀਵਿਧੀਆਂ ਚਲਦੀਆਂ ਹਨ।

ਪ੍ਰੰਤੂ ਅਧਿਆਤਮਵਾਦੀ ਮਾਨਸਿਕ ਗਤੀਵਿਧੀਆਂ ਨੂੰ ਦਿਮਾਗੀ ਵਿਭਾਗਾਂ ਤੋਂ ਅਜ਼ਾਦ ਸਮਝਦੇ ਹਨ। ਉਹ ਵਿਚਾਰ ਦਿੰਦੇ ਹਨ ਕਿ ਇਹ ਵਿਭਾਗ ਤਾਂ ਇਹਨਾਂ ਦੇ ਰਹਿਣ ਮਕਾਨ ਹਨ। ਉਹਨਾਂ ਅਨੁਸਾਰ ਮਨ ਤਾਂ ਕਿਸੇ ਦੈਵੀ ਜੋਤ ਭਾਵ ਰੱਬੀ ਸ਼ਕਤੀ ਦਾ ਹਿੱਸਾ ਹੈ ਜੋ ਵਜੂਦ ਤੋਂ ਅਜ਼ਾਦ ਹੈ। ਭਾਵ ਸਰੀਰ ਨਾਸ਼ਵਾਨ ਹੈ, ਮਨ ਨਹੀਂ। ਉਹਨਾਂ ਅਨੁਸਾਰ ਮਨ (ਆਤਮਾ) ਸਰੀਰਕ ਵਜੂਦ ਦੀ ਸਮਾਪਤੀ ਤੋਂ ਬਾਅਦ ਆਪਣੇ ਮੂਲ ਸੋਮੇ ਵਿਚ ਵਾਪਸ ਚਲੀ ਜਾਂਦੀ ਹੈ।

ਇਹਨਾਂ ਵੱਲੋਂ ਦਿਮਾਗ ਨੂੰ ਮਨ ਦਾ 'ਡੀਟੈਕਟਰ' ਛਾਣਬੀਣ ਕਰਨ ਵਾਲਾ ਕਿਹਾ ਹੈ ਜਿਹੜੀ ਚੇਤਨਾ ਦੀ ਅੰਤਰਮੁਖੀ ਹਾਲਤ ਹੈ। ਪ੍ਰੰਤੂ ਵਿਕਾਸਵਾਦੀ ਥਿਊਰੀ ਇਸਨੂੰ ਰੱਦ ਕਰਦਿਆਂ ਮਨ ਨੂੰ ਦਿਮਾਗ ਨਾਲੋਂ ਤੋੜਕੇ ਨਹੀਂ ਵੇਖਦੀ। ਉਹਨਾਂ ਅਨੁਸਾਰ ਦਿਮਾਗ ਵਿਕਾਸ ਦੇ ਕੁਦਰਤੀ ਇਤਿਹਾਸ ਦੀ ਸਭ ਤੋਂ ਉਤਮ ਪੈਦਾਵਾਰ ਹੈ। ਕਰੋੜਾਂ ਸਾਲਾਂ ਦੀ ਸਿਖਲਾਈ ਦੇ ਇਸ ਤਰਤੀਬ-ਬੱਧ ਵਿਕਾਸ ਨੇ ਮਨੁੱਖਾਂ ਦਾ ਕੇਵਲ ਸਰੀਰਕ ਹੀ ਨਹੀਂ ਮਾਨਸਿਕ ਵਿਕਾਸ ਵੀ ਕੀਤਾ ਹੈ। ਆਪਣੀ ਹੋਂਦ ਨੂੰ ਬਣਾਈ ਰੱਖਣ ਲਈ ਮਨੁੱਖ ਲਗਾਤਾਰ ਸੰਘਰਸ਼ ਕਰਦਾ ਆ ਰਿਹਾ ਹੈ। ਇਹ ਸੰਘਰਸ਼ਮਈ ਹਾਲਤਾਂ ਉਸ ਅੰਦਰ ਗੁਣਾਤਮਿਕ ਤਬਦੀਲੀਆਂ ਕਰਦੀਆਂ ਹਨ ਅਤੇ ਮਨੁੱਖੀ ਜੀਨਜ਼ ਦੀ ਕੁਆਲਟੀ ਬਦਲਦੀਆਂ ਰਹਿੰਦੀਆਂ ਹਨ। ਲੋੜਾਂ ਅਨੁਸਾਰ ਮਨੁੱਖ ਦੇ ਸੰਘਰਸ਼ ਵਿਚ ਵੀ ਤਬਦੀਲੀਆਂ ਆਈਆਂ ਹਨ।

ਉਪਰੋਕਤ ਵਿਚਾਰ-ਚਰਚਾ ਵਿਚ ਜਾਣ ਦਾ ਭਾਵ ਇਹ ਹੈ ਕਿ ਇਹ ਦੋ ਵਿਚਾਰਧਾਰਾਵਾਂ ਸਮੇਂ ਸਮੇਂ ਤੇ ਮਨੁੱਖੀ ਸੁਭਾਅ ਨੂੰ ਸਿਰਜਣ ਵਿਚ ਅਹਿਮ ਰੋਲ ਅਦਾ ਕਰਦੀਆਂ ਹਨ। ਇਕ ਵਿਚਾਰਧਾਰਾ ਸੰਘਰਸ਼

ਨੂੰ ਨਕਾਰਦੀ ਹੈ ਅਤੇ ਦੂਸਰੀ ਇਸਨੂੰ ਮਨੁੱਖੀ ਵਿਕਾਸ ਦੀ ਅਹਿਮ ਲੋੜ ਵਜੋਂ ਲੈਂਦੀ ਹੈ। ਸੋ ਇਸੇ ਅਨੁਸਾਰ ਅਸੀਂ ਮਾਨਸਿਕ ਸਮੱਸਿਆਵਾਂ ਦੇ ਸਮਾਧਾਨ ਜਾਂ ਉਪਜ ਦੇ ਕਾਰਨ ਦਾ ਵਿਸ਼ਲੇਸ਼ਣ ਕਰ ਸਕਦੇ ਹਾਂ। ਮਨ ਦੇ ਮਨੁੱਖੀ ਦਿਮਾਗ ਤੋਂ ਅਜ਼ਾਦ ਹੋਂਦ ਦੀ ਵਿਚਾਰਧਾਰਾ ਤਾਂ ਸਭ ਕੁਝ ਪਰਮਾਤਮਾ ਉਪਰ ਹੀ ਛੱਡਕੇ ਫਾਰਗ ਹੋ ਜਾਂਦੀ ਹੈ। ਉਹਨਾਂ ਅਨੁਸਾਰ ਤਾਂ ਮਨੁੱਖੀ ਦਿਮਾਗ ਦਾ 'ਟੇਲੈਂਟ' ਇਕ ਬਖਸ਼ਿਸ਼ ਹੈ। ਪ੍ਰੰਤੂ ਜੇ ਇਹੀ ਸੱਚ ਹੈ ਤਾਂ ਅਸੀਂ ਜ਼ਿਆਦਾ ਦੁੱਧ ਲੈਣ ਲਈ ਅਮਰੀਕਨ ਜਾਂ ਹਾਲੈਂਡੀ ਗਾਈਆਂ ਪੈਦਾ ਕਰਨ ਲਈ 'ਵੀਰਯ' ਉਧਰੋਂ ਨਾ ਮੰਗਵਾਈਏ ਅਤੇ ਸਾਡੀਆਂ ਗਊਆਂ ਨੂੰ ਜਦੋਂ ਬਖਸ਼ਿਸ਼ ਹੋਵੇਗੀ ਤਾਂ ਉਹ ਵਧੇਰਾ ਦੁਧ ਦੇਣਗੀਆਂ। ਫਿਰ ਤਾਂ ਕਲੋਨ ਰਾਹੀਂ ਪੈਦਾ ਕੀਤੇ ਜਾ ਰਹੇ ਮਨੁੱਖ ਹੀ ਮਨੁੱਖੀ ਅਜੂਬੇ ਤੋਂ ਘੱਟ ਹਨ। ਸਾਰਿਆਂ ਦੀ ਮਨ ਦੀ, ਭਾਵ ਦਿਮਾਗ ਦੀ, ਸਰੀਰਕ ਬਣਤਰ ਇਕੋ ਜਿਹੀ ਹੋਣ ਕਾਰਨ ਉਹਨਾਂ ਦੀਆਂ ਜੈਨਟਿਕ ਸਮਰਥਾਵਾਂ ਕਿਸੇ ਬਖਸ਼ਿਸ਼ ਤੋਂ ਬਿਨਾ ਕਿਸ ਤਰ੍ਹਾਂ ਇੱਕੋ ਜਿਹੀਆਂ ਹਨ?

ਇਹ ਥਿਊਰੀ ਬੱਚੇ ਦੇ ਮਾਨਸਿਕ ਵਿਕਾਸ ਲਈ ਅਹਿਮ ਅੜਿੱਕਾ ਬਣ ਜਾਂਦੀ ਹੈ। ਮਨੋਵਿਗਿਆਨ ਅਨੁਸਾਰ ਅਸੀਂ ਵਰਤਾਅ ਦੇ ਮਾਡਲ ਪੈਦਾ ਕਰ ਸਕਦੇ ਹਾਂ। ਪਾਵਲੋਵ ਦੇ ਕੁੱਤਿਆਂ ਉਪਰ 'ਕੰਡੀਸ਼ਨਿੰਗ' ਰਾਹੀਂ ਸਿਖਲਾਈ ਦੇ ਤਜਰਬੇ ਸਿੱਧ ਕਰਦੇ ਹਨ ਕਿ ਕੁੱਤਿਆਂ ਦੇ ਸੁਭਾਅ ਨੂੰ ਇਕ ਖਾਸ ਹਾਲਤਾਂ ਦੀ ਕੰਡੀਸ਼ਨਿੰਗ ਕਰਵਾਕੇ ਖਾਸ ਕਿਸਮ ਦੇ ਮਾਡਲ ਪੇਸ਼ ਕੀਤੇ ਜਾ ਸਕਦੇ ਹਨ। ਧਾਰਮਿਕ ਰੰਗਣ ਵਾਲੇ ਸਕੂਲਾਂ ਅੰਦਰ ਬੱਚਿਆਂ ਦੇ ਮਨਾਂ ਨੂੰ ਖਾਸ ਕਿਸਮ ਦੀ ਕੰਡੀਸ਼ਨਿੰਗ ਕਰਵਾਈ ਜਾਂਦੀ ਹੈ ਤਾਂ ਕਿ ਉਹਨਾਂ ਦੇ ਮਾਡਲ ਤਰਕਹੀਣ ਸੌੜੀ ਸੋਚ ਉਪਰ ਉਸਰਕੇ ਇਕ ਖਾਸ ਚੱਕਰਵਿਊ ਵਿਚ ਹੀ ਘੁੰਮਦੇ ਰਹਿਣ। ਪਰਮਾਤਮਾ ਉਪਰ ਅੰਨੀ ਸ਼ਰਧਾ ਰਾਹੀਂ ਉਹਨਾ ਨੂੰ ਦੂਸਰਿਆਂ ਉਪਰ ਟੇਕ ਰੱਖਣ ਦਾ ਗੁਰ ਸਿਖਾਇਆ ਜਾਂਦਾ ਹੈ। ਅੰਤਰ-ਰਾਸ਼ਟਰੀ ਪਹੁੰਚ ਦੀ ਬਜਾਏ ਉਹਨਾ ਨੂੰ ਸੌੜੀਆਂ ਵਲਗਣਾਂ ਵਿਚ ਵਿਚਰਣ ਦੀ ਕੰਡੀਸ਼ਨਿੰਗ ਕਰਵਾ ਦਿੱਤੀ ਜਾਂਦੀ ਹੈ। ਉਹ ਸਮਾਜ ਦੇ ਕੱਟੜ ਅੰਸ਼ ਵਜੋਂ ਉਭਰਦੇ ਹਨ ਅਤੇ ਤਬਦੀਲੀ ਤੋਂ ਮੁਨਕਰ ਆਪਣੀ ਅੰਤਰਮੁਖਤਾ ਦਾ ਸ਼ਿਕਾਰ ਹੋ ਜਾਂਦੇ ਹਨ। ਇਸ ਤਰ੍ਹਾਂ ਦੇ ਬੱਚਿਆਂ ਅੰਦਰ ਮਾਨਸਿਕ ਅਸਥਿਰਤਾ ਦੇ ਵਧੇਰੇ ਆਸਾਰ ਹੁੰਦੇ ਹਨ।

ਪ੍ਰੰਤੂ ਦੂਸਰੇ ਪਾਸੇ ਵਿਕਾਸ ਦੇ ਪ੍ਰਵਾਹ ਦੀ ਨਿਰੋਲ ਸਚਿਆਈ ਨੂੰ ਮੰਨਣ ਵਾਲੇ ਵਿਗਿਆਨ ਅਤੇ ਸੰਘਰਸ਼ ਤੇ ਟੇਕ ਰੱਖਣ ਵਾਲੇ, ਇਸ ਕੌੜੀ ਸਚਿਆਈ ਨੂੰ ਸਮਝ ਜਾਂਦੇ ਹਨ ਕਿ ਮਨੁੱਖੀ ਹੋਂਦ ਦਾ ਆਧਾਰ ਲਗਾਤਾਰ ਸੰਘਰਸ਼ ਵਿਚੋਂ ਗੁਜ਼ਰਦਾ ਹੈ। ਘਰ, ਸਮਾਜ ਵਿਚ ਸਮੇਂ ਸਮੇਂ ਤੇ ਵਾਪਰਦੇ ਵਰਤਾਰੇ ਨੂੰ ਉਹ ਮਨੋ-ਵਿਸ਼ਲੇਸ਼ਣ ਦੁਆਰਾ ਸਮਝਣ ਦਾ ਯਤਨ ਕਰਦਿਆਂ ਇਹਨਾਂ ਦੇ ਕਾਰਨਾ ਅਤੇ ਕਾਰਜਾਂ ਦੀ ਤਹਿ ਤੱਕ ਜਾਣ ਦਾ ਯਤਨ ਕਰਦਿਆਂ ਉਹ ਮਾਨਸਿਕ ਅਤੇ ਸਰੀਰਕ ਪੱਖੋਂ ਦ੍ਰਿੜ ਹੋ ਜਾਂਦੇ ਹਨ। ਜੇ ਜ਼ਿੰਦਗੀ ਦੇ ਯਥਾਰਥ ਸਬੰਧੀ ਇਹਨਾ ਦੀ ਉਚਿਤ ਕੰਡੀਸ਼ਨਿੰਗ ਕਰਵਾਈ ਜਾਵੇ ਤਾਂ ਅਜਿਹੇ ਬੱਚੇ ਜ਼ਿੰਦਗੀ ਦੀ ਅਹਿਮੀਅਤ ਸਮਝਦਿਆਂ ਸਮਾਜ ਦਾ ਨਰੋਆ ਅੰਗ ਬਣਦੇ ਹਨ।

ਇਹ ਠੀਕ ਹੀ ਕਿਹਾ ਜਾਂਦਾ ਹੈ ਕਿ ਮਾਨਸਿਕ ਰੋਗਾਂ ਦੀਆਂ ਜੜ੍ਹਾਂ ਬਚਪਨ ਵਿਚ ਹੀ ਲੱਭੀਆਂ ਜਾ ਸਕਦੀਆਂ ਹਨ। ਅਸਲੋਂ ਕੋਈ ਵੀ ਬੀਮਾਰੀ ਚਾਹੇ ਉਹ ਮਾਨਸਿਕ ਹੈ ਜਾਂ ਸਰੀਰਕ, ਇਹ ਇਕ ਦਿਨ ਵਿਚ ਨਹੀਂ ਪਨਪਦੀ। ਕਿਟਾਣੂਆਂ ਦੇ ਵਿਕਸਤ ਹੋਣ ਲਈ ਵੀ ਸਮਾਂ ਲਗਦਾ ਹੈ। ਸਮੇਂ ਸਮੇਂ ਤੇ ਮਾਨਸਿਕ ਦਬਾ ਜਾਂ ਉਚਿਤ ਅਤੇ ਠੀਕ 'ਕੰਡੀਸ਼ਨਿੰਗ' ਦੀ ਘਾਟ ਭਾਵ ਉਚਿਤ ਪਾਲਣ-ਪੋਸਣ ਭਾਵੇਂ ਉਹ ਸਰੀਰਕ ਵਿਕਾਸ ਲਈ ਹੈ ਜਾਂ ਮਾਨਸਿਕ ਵਿਕਾਸ ਲਈ, ਕਮਜ਼ੋਰ ਸ਼ਖਸ਼ੀਅਤਾਂ ਪੈਦਾ ਕਰਦੀ ਹੈ।

ਜਿਸ ਨੌਜਵਾਨ ਲੜਕੀ ਨੂੰ ਸਹੁਰੇ ਜਾਣ ਤੋਂ ਪਹਿਲਾਂ ਸਹੁਰੇ ਘਰ ਵਿਚ ਆਉਣ ਵਾਲੀਆਂ ਸੰਭਾਵਤ ਸਮੱਸਿਆਵਾਂ ਬਾਰੇ ਉਹਨਾ ਦੇ ਸਮਾਂਬੱਧ ਹੱਲ ਬਾਰੇ ਸਿਖਲਾਈ ਨਹੀਂ ਦਿੱਤੀ ਜਾਂਦੀ ਜਾਂ ਸਭਿਆਚਾਰ ਅਤੇ ਸਮਾਜ ਦੀਆਂ ਹਾਲਤਾਂ ਦੀ ਸਹੀ ਸਿਖਲਾਈ ਨਹੀਂ ਦਿੱਤੀ ਜਾਂਦੀ, ਤਾਂ ਉਹ ਛੇਤੀ ਹੀ ਉਖੜ ਸਕਦੀ ਹੈ। ਸਮੱਸਿਆਵਾਂ ਦਾ ਟਾਕਰਾ ਕਰਨ ਦੀ ਬਜਾਏ ਉਹ ਖੁਦਕਸ਼ੀ ਵਰਗੀ ਬੇਵਕਤੀ ਮੌਤ ਦਾ ਸ਼ਿਕਾਰ ਹੋ ਸਕਦੀ ਹੈ। ਸਪਸ਼ਟ ਹੈ ਕਿ ਸਬੰਧਤ ਹਾਲਤਾਂ ਦਾ ਮਨੋ-ਵਿਸ਼ਲੇਸ਼ਣ ਅਤੇ ਉਚਿਤ ਫੈਸਲੇ ਹੀ ਉਸਨੂੰ ਕਾਮਯਾਬੀ ਦੇ ਸਕਦੇ ਹਨ ਨਾ ਕਿ ਕਿਸੇ ਅਧਿਆਤਮਕ ਸ਼ਕਤੀ ਦੀ ਟੇਕ ਜਾਂ ਅਖੌਤੀ ਬਾਬਿਆਂ ਦੀ ਪੂਜਾ ਜਾਂ ਤਬੀਤ।

ਬਹੁਤ ਸਾਰੇ ਲੋਕ ਹੱਥ ਇਸ ਕਰਕੇ ਨਹੀਂ ਧੋਂਦੇ ਕਿ ਉਹਨਾ ਦੇ ਹੱਥਾਂ ਉਪਰ ਜੰਮੇ ਮਲ ਜਾਂ ਕਿਟਾਣੂਆਂ ਦਾ ਸਫਾਇਆ ਕਰਨਾ ਹੈ ਤਾਂਕਿ ਦੂਸ਼ਿਤ ਭੋਜਨ ਪੇਟ ਵਿਚ ਨਾ ਜਾਵੇ, ਸਗੋਂ ਉਹ ਹੱਥ ਸੁਚ ਵਜੋਂ ਧੋਂਦੇ ਹਨ। ਹੱਥ ਪਵਿੱਤਰ ਕਰਨ ਲਈ ਭਾਵੇਂ ਵਰਤਿਆ ਗਿਆ ਪਾਣੀ ਕੇਵਲ ਹੱਥ ਗਿੱਲੇ ਹੀ ਕਰੇ ਅਤੇ ਜੰਮੇ ਮਲ ਨੂੰ ਹੋਰ ਭੋਜਨ ਤੇ ਮਲਣ ਦਾ ਕਾਰਨ ਬਣੇ। ਦੋਹਾਂ ਪਹੁੰਚਾਂ ਵਿਚ ਅੰਤਰ ਹੈ। ਇਕ ਬੀਮਾਰੀਆਂ ਤੋਂ ਬਚਣ ਲਈ ਅਮਲੀ ਪਹੁੰਚ ਵਾਲੀ, ਪ੍ਰੰਤੂ ਦੂਸਰੀ ਮਨ ਅੰਦਰ ਪਵਿਤਰਤਾ ਦਾ ਅਹਿਸਾਸ ਜਮਾਈ ਬੈਠੀ ਗੈਬੀ ਸ਼ਕਤੀਆਂ ਦੀ ਹੋਂਦ ਨੂੰ ਸਵੀਕਾਰਦੀ ਅਧਿਆਤਮਕ ਪਹੁੰਚ, ਜਿਸਦਾ ਅਮਲੀ ਜ਼ਿੰਦਗੀ ਨਾਲ ਕੋਈ ਸਰੋਕਾਰ ਨਹੀਂ।

ਇਹੀ ਕਾਰਨ ਹੈ ਕਿ ਅੰਮ੍ਰਿਤਸਰ ਲਾਗੇ ਘੁਮਾਣ ਪਿੰਡ ਦਾ ਇਕ ਨੌਜਵਾਨ ਸਿਰਫ ਇਸ ਕਰਕੇ ਵਾਰ ਵਾਰ ਹੱਥ ਧੋਂਦਾ ਸੀ ਕਿ ਉਹ ਦੂਸਰਿਆਂ ਨਾਲ ਲੱਗਕੇ ਅਪਵਿੱਤਰ ਹੋ ਜਾਂਦਾ ਹੈ। ਕਪੜਿਆਂ ਦਾ ਕਿਸੇ ਨਾਲ ਸਪਰਸ਼ ਹੋਣ ਤੇ ਉਹ ਉਹਨਾ ਨੂੰ ਵਾਰ ਵਾਰ ਧੋ ਸੁਟਦਾ, ਇਥੋਂ ਤੱਕ ਕਿਸੇ ਨਾਲ ਹੱਥ ਮਿਲਾਉਣਾ ਤਾਂ ਦੂਰ ਦੀ ਗੱਲ ਸੀ। ਉਸਦੀ ਮਾਨਸਿਕ ਉਸਾਰੀ ਜਾਂ ਇਹ ਕਹਿ ਲਵੋ ਕਿ ਉਸਦੇ ਮਨ ਦਾ ਮਾਡਲ ਘਰ ਵਿਚ ਜਿਸ ਤਰ੍ਹਾਂ ਤਿਆਰ ਕੀਤਾ ਗਿਆ ਉਹ ਉਸਤੋਂ ਦੋ ਕਦਮ ਅੱਗੇ ਵਧ ਗਿਆ। ਘਰ ਦੀ ਰਸੋਈ ਅੰਦਰ ਬਿਨਾ ਇਸ਼ਨਾਨ ਕੀਤਿਆਂ ਜਾਣ ਦੀ ਮਨਾਹੀ ਸੀ, ਭੋਗ ਲਗਵਾਏ ਬਿਨਾ ਖਾਣਾ ਨਾ ਖਾਣਾ, ਮਾਹਵਾਰੀ ਆਉਣ ਤੇ ਇਸਤਰੀ ਦਾ ਰਸੋਈ ਵਿਚ ਜਾਣਾ ਵਰਜਿਤ ਕਰਨਾ, ਬਚਪਨ ਵਿਚ ਹੀ ਪਵਿੱਤਰ-ਅਪਵਿੱਤਰ ਹੋਣ ਦਾ ਅਹਿਸਾਸ,



ਅਨੁਸੂਚਿਤ ਜਾਤੀ ਦੇ ਬੱਚਿਆਂ ਦਾ ਘਰ ਆਉਣਾ ਵਰਜਿਤ ਆਦਿ ਅਨੇਕਾਂ ਕਾਰਨ ਉਸਦੇ ਇਸ ਖਬਤੀ ਮਾਡਲ ਬਣਨ ਦਾ ਕਾਰਨ ਬਣੇ।

ਅਸਲੋਂ ਗੁੱਸੇਖੋਰ ਜਾਂ ਸਾਊ ਮਨਾਂ ਦੇ ਮਾਡਲ ਵੀ ਘਰ ਵਿਚ ਹੀ ਕਰਵਾਈ ਕੰਡੀਸ਼ਨਿੰਗ ਤਿਆਰ ਕਰਦੀ ਹੈ। ਜਿਸ ਪ੍ਰੀਵਾਰ ਅੰਦਰ ਸਮੱਸਿਆਵਾਂ ਨੂੰ ਸਹਿਜ ਸੁਭਾਅ ਲੈਣ ਦੀ ਆਦਤ ਹੈ, ਹਰ ਮਸਲੇ ਦਾ ਧੀਰਜ ਅਤੇ ਸਬਰ ਨਾਲ ਹੱਲ ਤਲਾਸ਼ਣ ਦਾ ਸੁਭਾਅ ਹੈ। ਦੂਸਰਿਆਂ ਲਈ ਸਤਿਕਾਰ, ਬਣਦਾ ਪਿਆਰ ਦਿੱਤਾ ਜਾਂਦਾ ਹੈ ਉਥੇ ਬੱਚੇ ਦੇ ਗਭਰੂ ਬਣਨ ਤੱਕ ਜੋ ਮਾਡਲ ਬਣੇਗਾ ਉਹ ਸਾਊ ਹੀ ਹੋਵੇਗਾ।। ਪ੍ਰੰਤੂ ਇਸਦੇ ਉਲਟ ਬੇਸਬਰਾਪੁਣਾ, ਧੀਰਜ ਦੀ ਅਣਹੋਂਦ, ਗਾਲੀ-ਗਲੋਚ ਵਾਲਾ ਵਾਤਾਵਰਣ ਗੁਸੈਖੋਰ ਮਾਡਲ ਪੈਦਾ ਕਰੇਗਾ। ਸਮੱਸਿਆਵਾਂ ਨੂੰ ਸਬਰ-ਸੰਤੋਖ, ਧੀਰਜ ਨਾਲ ਲੈਂਦਿਆਂ ਅਤੇ ਸੰਘਰਸ਼ ਦੀ ਅਸਲੀਅਤ ਨੂੰ ਕਬੂਲਦਿਆਂ ਕੀਤੀ ਕਾਰਵਾਈ ਸਿਖਲਾਈ ਬਹੁਤ ਸਾਰੀਆਂ ਮਾਨਸਿਕ ਸਮੱਸਿਆਵਾਂ ਤੋਂ ਮੁਕਤ ਹੋਣ ਲਈ ਰਾਹ ਪੱਧਰਾ ਕਰਦੀ ਹੈ। ਅਜਿਹੇ ਮਹੌਲ ਵਿਚ ਤਿਆਰ ਹੋਇਆ ਗਭਰੂ ਜ਼ਿੰਦਗੀ ਦੇ ਅਗਲੇ ਪੰਧਾਂ ਨੂੰ ਵੀ ਇਸੇ ਅਸਲੀਅਤ ਨੂੰ ਸਮਝਦਿਆਂ ਤਹਿ ਕਰਦਾ ਜਾਵੇਗਾ ਅਤੇ ਸਮਾਜ ਦੇ ਨਰੋਏ ਅੰਗ ਵਜੋਂ ਸਥਾਪਤ ਹੋਵੇਗਾ। ਉਹ ਹਰ ਸਮੱਸਿਆ ਨੂੰ ਹੱਲ ਕਰਨ ਲਈ ਸਾਰਥਿਕ ਪਹੁੰਚ ਅਪਣਾਉਂਦਿਆਂ ਜਿੱਥੇ ਲਗਾਤਾਰ ਜੂਝੇਗਾ ਉਥੇ ਇਹਨਾ ਦੀ ਲਗਾਤਾਰਤਾ ਨੂੰ ਮਨੁੱਖੀ ਹੋਂਦ ਦੇ ਅਹਿਮ ਹਿੱਸੇ ਵਜੋਂ ਵੀ ਲਏਗਾ। ਸਮੱਸਿਆਵਾਂ ਦੇ ਹੱਲ ਲਈ ਉਹ ਆਪਣੀ ਜੁਝਾਰੂ ਸ਼ਕਤੀ ਨੂੰ ਤਰਤੀਬ-ਬੱਧ ਕਰੇਗਾ, ਲੋੜ ਅਨੁਸਾਰ ਫਾਰਮੂਲੇ ਵੀ ਬਦਲੇਗਾ। ਉਹ ਸਮੱਸਿਆ ਦੀਆਂ ਸੀਮਤਾਈਆਂ ਵੀ ਉਲੀਕੇਗਾ ਅਤੇ ਆਪਣੀ ਸਮਰੱਥਾ ਵੀ ਆਂਕੇਗਾ। ਅਜਿਹਾ ਮਨੁੱਖ ਇਕ ਸਮਰੱਥ ਹਾਂ-ਪੱਖੀ ਵਿਅਕਤੀਤਵ ਵਾਲਾ ਅਤੇ ਦ੍ਰਿੜ ਇਰਾਦੇ ਵਾਲਾ ਹੋਵੇਗਾ ਜਿਸ ਅੰਦਰ ਜ਼ਿੰਦਗੀ ਲਈ ਮੋਹ ਹੋਵੇਗਾ। ਖੁਦਕਸ਼ੀ ਵਰਗੇ ਢਾਹੂ ਵਿਚਾਰ ਕੇਵਲ ਸੰਘਰਸ਼ ਤੋਂ ਭੱਜਣ ਵਾਲੇ ਮਨੁੱਖਾਂ ਅੰਦਰ ਹੀ ਪਨਪਦੇ ਹਨ ਜਿਹਨਾ ਨੂੰ ਸੰਘਰਸ਼ ਦੀ ਕੰਡੀਸ਼ਨਿੰਗ ਨਹੀਂ ਕਰਵਾਈ ਗਈ ਹੁੰਦੀ। ਮਾਪੇ ਅਤੇ ਅਧਿਆਪਕ ਨਰੋਏ ਵਿਅਕਤੀਤਵ ਵਾਲੇ ਬੱਚੇ ਪੈਦਾ ਕਰਨ ਵਿਚ ਅਹਿਮ ਭੂਮਿਕਾ ਨਿਭਾ ਸਕਦੇ ਹਨ। ਅਧਿਆਤਮਵਾਦੀ ਪਹੁੰਚ ਕੇਵਲ ਦੂਸਰਿਆਂ ਤੇ ਨਿਰਭਰਤਾ ਦਾ ਸਬਕ ਸਿਖਾਉਂਦੀ ਹੈ। ਉਸ ਅਨੁਸਾਰ ਅਮੀਰ-ਗਰੀਬ ਦੀ ਸਿਰਜਨਾ ਰੱਬ ਦੇ ਹੁਕਮਾਂ ਅਨੁਸਾਰ ਹੋਈ ਹੈ। ਪੂਰਬਲੇ ਜਨਮਾਂ ਵਿਚ ਕੀਤੇ ਮਾੜੇ ਕੰਮਾਂ ਕਾਰਨ ਉਸਨੂੰ ਇਹ ਸਾਰਾ ਕੁਝ ਭੁਗਤਨਾ ਪੈ ਰਿਹਾ ਹੈ। ਹੁਣ ਉਸਨੂੰ ਭਗਤੀ ਜਾਂ ਨਾਮ ਸਿਮਰਨ ਰਾਹੀਂ ਅਗਲੇ ਜਨਮ ਦੇ ਚੰਗੇ ਬਣਾਉਣ ਦੀ ਤਿਆਰੀ ਕਰਨੀ ਚਾਹੀਦੀ ਹੈ। ਰੱਬ ਜਾਂ ਵੱਡਿਆਂ ਉਪਰ ਟੇਕ ਰੱਖਕੇ ਚੱਲਣਾ ਚਾਹੀਦਾ ਹੈ। ਉਸਨੂੰ ਸੰਘਰਸ਼ ਨਹੀਂ ਬਲਕਿ ਭਲੇ ਦਿਨਾਂ ਦੀ ਉਡੀਕ ਕਰਨੀ ਚਾਹੀਦੀ ਹੈ। ਪਰ ਇਹ ਤਾਂ ਹੱਥ ਤੇ ਹੱਥ ਰੱਖਕੇ ਬੈਠਣ ਵਾਲੀ ਗੱਲ ਹੈ। ਜੀਵਨ ਨੂੰ ਕੇਵਲ ਤੇ ਕੇਵਲ ਸੰਘਰਸ਼ ਰਾਹੀਂ ਬਦਲਿਆ ਜਾ ਸਕਦਾ ਹੈ। ਮਾਨਸਿਕ-ਸਮੱਸਿਆਵਾਂ ਦੇ ਅਸਲੀ ਕਾਰਨਾਂ ਦਾ ਵਿਸ਼ਲੇਸ਼ਣ ਕਰਕੇ ਉਹਨਾਂ ਨੂੰ ਦੂਰ ਕਰਨ ਦੇ ਸਾਰਥਿਕ ਉਪਰਾਲੇ ਹੀ ਇਹਨਾਂ ਤੋਂ ਛੁਟਕਾਰਾ ਦਿਵਾ ਸਕਦੇ ਹਨ ਜਾਂ ਇਹਨਾਂ ਨੂੰ ਘਟਾ ਸਕਦੇ ਹਨ। ਟੇਕ ਰੱਖਣਾ, ਭਗਤੀ ਜਾਂ ਨਾਮ ਸਿਮਰਨ ਰਾਹੀਂ ਸ਼ਾਂਤੀ ਲੱਭਣ ਦਾ ਰਾਸਤਾ ਕੇਵਲ ਭੁਲੇਖਾ-ਪਾਊ ਅਤੇ ਅਸਲੀਅਤ ਤੋਂ ਕੋਹਾਂ ਦੂਰ ਹੈ। ਮੁਰਦਾ ਸ਼ਾਂਤੀ ਕੇਵਲ ਸਰੀਰ ਦੀ ਗਤੀਹੀਣਤਾ 'ਚੋਂ ਹੀ ਨਿਕਲਦੀ ਹੈ। ਗਤੀਸ਼ੀਲ ਦਿਮਾਗ ਜਾਂ ਸਰੀਰ ਆਪਣੇ ਵਿਕਾਸ ਅਤੇ ਵਾਧੇ ਲਈ ਹਮੇਸ਼ਾ ਸੰਘਰਸ਼ੀਲ ਰਹਿੰਦਾ ਹੈ ਅਤੇ ਪ੍ਰਾਪਤੀਆਂ ਕਰਦਾ ਹੈ। ਅੱਜ ਵਿਗਿਆਨ ਦੇ ਖੇਤਰਾਂ ਵਿਚ ਹੋਇਆ ਭਾਰੀ ਵਿਕਾਸ ਮਨੁੱਖ ਦੇ ਸੰਘਰਸ਼ੀਲ ਮਾਡਲ ਦੀ ਦੇਣ ਹੈ। ਵਿਗਿਆਨਕ ਵਿਕਾਸ ਨੇ ਮਨੁੱਖ ਦੀਆਂ ਅਨੇਕਾਂ ਉਲਝਣਾਂ ਦਾ ਸਾਰਥਿਕ ਹੱਲ ਕੱਢਿਆ ਹੈ। ਇਸ ਪਿਛੇ ਵਿਗਿਆਨ ਹੀ ਹੈ ਕਿ ਮਨੁੱਖ ਸਰੀਰ ਅਤੇ ਮਨ ਨੂੰ ਹੋਰ ਵਧੇਰੇ ਸਮਝਣ ਦੇ ਸਮਰੱਥ ਹੋਇਆ ਹੈ। ਸਪਸ਼ਟ ਹੈ ਕਿ ਜੇ ਜੀਵਨ ਸੌਖਾ ਕਰਨਾ ਹੈ, ਸਾਰਥਿਕ ਬਣਾਉਣਾ ਹੈ, ਲੰਬਾ ਕਰਨਾ ਹੈ, ਇਸਦੀ ਹੋਂਦ ਬਣਾਈ ਰੱਖਣੀ ਹੈ ਤਾਂ ਜ਼ਰੂਰੀ ਹੈ ਕਿ ਇਸਨੂੰ ਤਿੱਖੇ ਤੋਂ ਤਿੱਖੇ ਸੰਘਰਸ਼ਾਂ ਵਿਚ ਪਾਉਣ ਤੋਂ ਗੁਰੇਜ਼ ਨਹੀਂ ਕਰਨਾ ਚਾਹੀਦਾ। ਵਿਹਲੜ, ਲਗਾਤਾਰ ਬਿਸਤਰੇ ਤੇ ਆਰਾਮ ਲਈ ਤਾਂਘਦਾ ਮਨੁੱਖ ਆਪਣੇ ਆਪਨੂੰ ਮੌਤ ਦੇ ਹੋਰ ਨੇੜੇ ਘਸੀਟਦਾ ਹੈ। ਅਨੇਕਾਂ ਸਰੀਰਕ ਅਤੇ ਮਾਨਸਿਕ ਅਲਾਮਤਾਂ ਦਾ ਸ਼ਿਕਾਰ ਬਣਦਾ ਹੈ। ਸੰਘਰਸ਼ੀਲ, ਮਿਹਨਤ, ਮੁਸ਼ੱਕਤ, ਦਿਮਾਗੀ ਕਸਰਤਾਂ ਵਿਚ ਪਿਆ ਮਨੁੱਖ ਚਿਰੰਜੀਵੀ ਹੁੰਦਾ ਹੈ ਅਤੇ ਜ਼ਿੰਦਗੀ ਦਾ ਵਧੇਰੇ ਲੁੱਤਫ ਲੈਂਦਾ ਹੈ।

ਕਵਿਤਾ

## ਵਹਿਮ ਭਰਮ ਜੋ ਫੈਲਾਏ

ਅਮਰੀਕ ਸਿੰਘ ਤਲਵੰਡੀ

ਵਹਿਮ ਭਰਮ ਜੋ ਫੈਲਾਏ ਨਹੀਓਂ ਸਬਕ ਪੜ੍ਹਨਾ।
ਸਾਇੰਸ ਦੇ ਸਹਾਰੇ ਉੱਚਾ ਦੇਸ਼ ਨੂੰ ਹੈ ਕਰਨਾ।
ਦਿਓ-ਪਰੀਆਂ ਦੇ ਸਬਕ ਹੁਣ ਹੋ ਗਏ ਨੇ ਪੁਰਾਣੇ।
ਘਸੇ ਪਿਟੇ ਵਿਸ਼ਿਆਂ ਨੇ ਸਾਡੇ ਦਿਲ ਨਹੀਂ ਲੁਭਾਣੇ।
ਨਵੇਂ ਸਮਾਜ ਲਈ ਨਵੇਂ ਨਿਯਮਾਂ ਨੂੰ ਘੜਨਾ।
ਵਹਿਮ ਭਰਮ ਜੋ ਫੈਲਾਏ....
ਕੰਮਪਿਊਟਰ ਦਾ ਏ ਯੁੱਗ ਅਸਾਂ ਨਾਲ ਤੁਰਨਾ।
ਅੱਗੇ ਵਧੀ ਜਾਣਾ ਅਸਾਂ ਨਹੀਓਂ ਪਿੱਛੇ ਮੁੜਨਾ।
ਚੰਦ ਉੱਤੇ ਚੜ੍ਹੀ ਦੁਨੀਆਂ ਅਸਾਂ ਵੀ ਹੈ ਚੜ੍ਹਨਾ।
ਵਹਿਮ ਭਰਮ ਜੋ ਫੈਲਾਏ....
ਭੂਤ ਤੇ ਪ੍ਰੇਤਾਂ ਦੀ ਤਾਂ ਗੱਲ ਹੋ ਗਈ ਭੂਤ ਦੀ।
ਵੇਖਦੇ ਪਖੰਡੀ ਨਿੱਤ ਲੋੜ ਕੀ ਸਬੂਤ ਦੀ।
ਨਹੀਓਂ ਮੜ੍ਹੀਆਂ ਮਸਾਣਾਂ ਤੇ ਭਰੋਸਾ ਕਰਨਾ।
ਵਹਿਮ ਭਰਮ ਜੋ ਫੈਲਾਏ....
ਤਰਕ ਵਾਲੀ ਸੋਚ ਸਾਡੀ "ਅਮਰੀਕ" ਨੇ ਬਣਾਤੀ।
ਨੇਰ੍ਹਿਆਂ 'ਚੋਂ ਕੱਢ ਸਾਨੂੰ ਰੋਸ਼ਨੀ ਵਿਖਾਤੀ।
ਅੰਧ-ਵਿਸ਼ਵਾਸ਼ ਨੇ ਵੀ ਨਾਹੀਂ ਨੇੜੇ ਖੜਨਾ।
ਵਹਿਮ ਭਰਮ ਜੋ ਫੈਲਾਏ....।

# ਓਪਰੀ ਕਸਰ ਹਿਸਟੀਰੀਆ ਅਤੇ ਅੰਤਰ ਅਵਰੋਧ

ਡਾ. ਸ਼ਿਆਮ ਸੁੰਦਰ ਦੀਪਤੀ

ਮਾਨਸਿਕ ਰੋਗਾਂ ਬਾਰੇ ਪ੍ਰਚੱਲਿਤ ਇਕ ਸ਼ਬਦ 'ਓਪਰੀ ਹਵਾ' ਜਾਂ 'ਓਪਰੀ ਛਾਇਆ' ਹੈ। ਦਰਅਸਲ ਇਸ ਤੋਂ ਸ਼ਬਦੀ ਭਾਵ ਵੀ ਲਿਆ ਜਾਵੇ ਤਾਂ ਉਹ ਹੈ ਕਿ ਓਪਰੀ ਹਵਾ ਦਾ ਪ੍ਰਵੇਸ਼ ਹੋ ਗਿਆ ਹੈ। ਜੇਕਰ ਗੌਰ ਨਾਲ ਦੇਖਿਆ ਜਾਵੇ ਤਾਂ ਸਪਸ਼ਟ ਹੀ ਹੈ ਕਿ ਮਨੋਰੋਗ ਦੀ ਹਾਲਤ ਵਿਚ ਅਕਸਰ ਹੀ ਵਿਅਕਤੀ ਉਹ ਨਹੀਂ ਰਹਿੰਦਾ, ਹੋਰ ਹੀ ਹੋ ਜਾਂਦਾ ਹੈ। ਓਪਰੀ ਆਵਾਜ਼ ਵਿਚ ਬੋਲਣਾ, ਓਪਰੀਆਂ-ਓਪਰੀਆਂ ਗੱਲਾਂ ਭਾਵ ਊਟ-ਪਟਾਂਗ ਬੋਲਣਾ, ਆਦਿ ਓਪਰੇ ਹੋਣ ਦਾ ਭੁਲੇਖਾ ਹੀ ਪਾਉਂਦੇ ਹਨ। ਮਾਨਸਿਕ ਰੋਗਾਂ ਦੀਆਂ ਕਈਆਂ ਕਿਸਮਾਂ ਜਿਵੇਂ ਉਨਮਾਦ, ਮੇਨੀਆ, ਸਕੀਜ਼ੋਫਰੇਨੀਆ, ਹਿਸਟਰੀਆ, ਆਦਿ ਵਿਚ ਤਾਂ ਇਸ ਤਰ੍ਹਾਂ ਦੇ ਓਪਰੇਪਨ ਦੇ ਲੱਛਣ ਦੇਖਣ ਨੂੰ ਮਿਲਦੇ ਹੀ ਹਨ। ਇਨ੍ਹਾਂ ਤਿੰਨਾਂ ਸਥਿਤੀਆਂ ਵਿਚੋਂ ਉਨਮਾਦ ਅਤੇ ਸਕੀਜ਼ੋਫਰੇਨਿਆ ਜਿਥੇ ਗੰਭੀਰ ਮਾਨਸਿਕ ਰੋਗ ਹਨ, ਉਥੇ ਹਿਸਟੀਰੀਆ ਕੋਈ ਖਤਰਨਾਕ ਰੋਗ ਨਹੀਂ ਹੈ।

ਸ਼ੁਰੂ ਸ਼ੁਰੂ ਵਿਚ ਤਾਂ ਹਿਸਟੀਰੀਆ 'ਓਪਰੀ ਕਸਰ' ਨੂੰ ਸਿਰਫ ਔਰਤਾਂ ਦੀ ਬਿਮਾਰੀ ਹੀ ਸਮਝਿਆ ਜਾਂਦਾ ਸੀ ਅਤੇ ਇਸ ਨੂੰ ਗਰਭ ਸਬੰਧੀ ਕਿਸੇ ਵਿਕਾਰ ਨਾਲ ਜੋੜਿਆ ਜਾਂਦਾ ਸੀ। ਹਿਸਟੀਰੀਆ ਸ਼ਬਦ ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜੋ ਕਿ ਬੱਚੇਦਾਨੀ ਤੋਂ ਭਾਵ ਰੱਖਦਾ ਹੈ। ਪਰ ਅੱਜ ਇਹ ਪੂਰੀ ਤਰ੍ਹਾਂ ਸਿੱਧ ਹੋ ਚੁੱਕਿਆ ਹੈ ਕਿ ਹਿਸਟੀਰੀਆ ਇਕ ਮਾਨਸਿਕ ਰੋਗ ਹੈ ਅਤੇ ਹਰ ਵਰਗ ਅਤੇ ਉਮਰ ਵਿਚ ਇਹ ਦੇਖਿਆ ਜਾਂਦਾ ਹੈ। ਇਹ ਗੱਲ ਹੋਰ ਹੈ ਕਿ ਉਦਾਸੀ ਰੋਗ ਵਾਂਗ ਇਹ ਰੋਗ ਮਰਦਾਂ ਨਾਲੋਂ ਔਰਤਾਂ ਵਿਚ ਵੱਧ ਵੇਖਿਆ ਜਾਂਦਾ ਹੈ।

ਹਿਸਟੀਰੀਆ ਦਾ ਜ਼ਿਕਰ ਆਯੁਰਵੇਦ ਵਿਚ ਵੀ ਹੈ, ਜਿਸ ਨੂੰ ਮਾਨਸਿਕ ਰੋਗ ਹੀ ਕਿਹਾ ਗਿਆ ਹੈ। ਹਿਸਟੀਰੀਆ ਦਰਅਸਲ ਉਸ ਸਥਿਤੀ ਦਾ ਨਾਂ ਹੈ ਜਿਸ ਵਿਚ ਵਿਅਕਤੀ ਆਪਣੇ ਆਪ 'ਤੇ ਪੂਰੀ ਤਰ੍ਹਾਂ ਕਾਬੂ ਗਵਾ ਬੈਠਾ ਹੈ ਤੇ ਬੇਕਾਬੂ ਹੋਣ ਦੀ ਹਾਲਤ ਵਿਚ ਅਸੁਭਾਵਕ ਹਰਕਤਾਂ ਕਰਨ ਲਗਦਾ ਹੈ। ਇਹ ਰੋਗ ਮਾਨਸਿਕ ਦਿਮਾਗੀ ਪ੍ਰੇਸ਼ਾਨੀਆਂ ਨਾਲ ਹੋਣ ਵਾਲਾ ਰੋਗ ਹੈ।

ਹਿਸਟੀਰੀਆ ਦੀਆਂ ਕਿਸਮਾਂ ਅਤੇ ਇਸ ਨਾਲ ਪੈਦਾ ਹੋਣ ਵਾਲੇ ਦੌਰੇ ਦੇ ਲੱਛਣਾਂ ਨੂੰ ਸਮਝਣ ਤੋਂ ਪਹਿਲਾਂ, ਇਕ ਕੇਸ ਰਾਹੀਂ ਇਸ ਤੋਂ ਜਾਣੂ ਹੁੰਦੇ ਹਾਂ:-

ਮੈਂ ਪਿੰਡ ਵਿਚ ਨਵਾਂ ਨਵਾਂ ਸਰਵਿਸ ਕਰਦਾ ਸੀ ਤੇ ਡਿਸਪੈਂਸਰੀ ਵਿਚ ਇਕ ਬੁੱਢੀ ਦੌੜੀ ਦੌੜੀ ਆਈ, ਜਿਸ ਦੀ ਨੂੰਹ ਨੂੰ ਦੌਰਾ ਪਿਆ ਸੀ। ਮੈਂ ਉਸ ਦੇ ਨਾਲ ਉਸ ਦੇ ਘਰ ਵੱਲ ਤੁਰ ਪਿਆ। ਮੈਂ ਜਦੋਂ ਪਹੁੰਚਿਆ ਤਾਂ ਉਹ ਡੂੰਘੇ ਡੂੰਘੇ ਸਾਹ ਲੈ ਰਹੀ ਸੀ, ਹੱਥ ਪੈਰ ਆਕੜੇ ਹੋਏ ਸੀ, ਦੰਦਲ ਪਈ ਸੀ ਤੇ ਮੁੱਠੀਆਂ ਮਿਚੀਆਂ ਹੋਈਆਂ ਸਨ। ਇਕ ਹੋਰ ਔਰਤ ਉਸ ਨੂੰ ਜੁੱਤੀ ਸੁੰਘਾ ਰਹੀ ਸੀ ਤੇ ਕੋਈ ਹੋਰ ਉਸ ਦੀ ਦੰਦਲ ਖੋਲ੍ਹਣ ਲਈ, ਉਸ ਦੇ ਮੂੰਹ ਵਿਚ ਚਮਚ ਪਾ ਰਿਹਾ ਸੀ। ਉਸ ਦਾ ਘਰਵਾਲਾ ਉਸਦੇ ਹੱਥ ਝੱਸ ਰਿਹਾ ਸੀ। ਉਸ ਦੀ ਸੱਸ ਨੇ ਆਲੇ-ਦੁਆਲੇ ਦੇ ਗੁਆਂਢੀਆਂ ਦੀ ਭੀੜ ਪਾਸੇ ਕਰਕੇ ਮੇਰੇ ਆਉਣ ਦੀ ਇਤਲਾਹ ਕੀਤੀ। ਮੈਂ ਉਸ ਦੀ ਨਬਜ਼ ਦੇਖੀ ਤੇ ਉਸ ਦੀ ਸੱਸ ਨੂੰ ਪੁੱਛਿਆ,

'ਪਹਿਲਾਂ ਵੀ ਕਦੇ ਦੌਰਾ ਪਿਆ ਹੈ?'

'ਇਕ ਵਾਰੀ ਛੇ ਮਹੀਨੇ ਪਹਿਲਾਂ ਡਪਿਆ ਸੀ, ਪਰ ਹੁਣ ਤਾਂ ਪੰਦਰਾਂ ਦਿਨਾਂ ਵਿਚ ਦੂਸਰੀ ਵਾਰੀ ਪੈ ਗਿਆ ਹੈ।'

'ਕਿਸੇ ਨੇ ਦਵਾ ਦਿੱਤੀ ਜਾ ਤੁਸੀਂ ਲਈ ਦਵਾ।'

'ਉਦੋਂ ਪਿੰਡ ਵਿਚ ਕੋਈ ਡਾਕਟਰ ਨਹੀਂ ਸੀ ਮਿਲਿਆ, ਹੱਥ ਪੈਰ ਝੱਸਣ ਨਾਲ ਹੋਸ਼ ਵਿਚ ਆ ਗਈ ਸੀ। ਫਿਰ ਅਸੀਂ ਗੌਲਿਆ ਵੀ ਨਹੀਂ।'

ਕਿਸੇ ਨੇ ਮਿਰਗੀ ਬਾਰੇ ਫੁਸਫੁਸ ਕੀਤੀ ਤੇ ਕਿਸੇ ਨੇ 'ਓਪਰੀ ਕਸਰ' ਬਾਰੇ। ਮੈਂ ਉਸ ਦਾ ਬਲੱਡ-ਪ੍ਰੈਸ਼ਰ ਦੇਖਿਆ ਤੇ ਇਕ ਟੀਕਾ ਲਗਾ ਕੇ ਮੁੜ ਆਇਆ। ਇੰਨੀ ਕੁ ਦੇਖਭਾਲ ਅਤੇ ਟੀਕੇ ਨਾਲ ਉਸ ਦੇ ਸਰੀਰ ਦਾ ਆਕੜ ਢਿੱਲੀ ਪੈ ਗਈ ਤੇ ਦੰਦਲ ਖੁੱਲ ਗਈ ਸੀ, ਪਰ ਉਹ ਸੀ ਅਜੇ ਨੀਮ-ਬੇਹੋਸ਼ੀ ਜਿਹੀ ਹਾਲਤ ਵਿਚ ਹੀ।

ਇੱਥੇ, ਸਭ ਤੋਂ ਪਹਿਲਾਂ ਇਹ ਤੈਅ ਕਰਨਾ ਜ਼ਰੂਰੀ ਹੈ ਕਿ ਦੌਰਾ ਹਿਸਟੀਰੀਆ ਦਾ ਹੈ ਜਾਂ ਮਿਰਗੀ ਦਾ ਕਿਉਂਕਿ ਇਸ ਦੀ ਸਹੀ ਪਛਾਣ ਮਗਰੋਂ ਹੀ ਸਹੀ ਇਲਾਜ ਵੱਲ ਵਧਿਆ ਜਾ ਸਕਦਾ ਹੈ। ਇਹ ਦੋਹਾਂ ਹਾਲਤਾਂ ਲਈ ਅਤਿ ਜ਼ਰੂਰੀ ਹੈ।

ਹਿਸਟੀਰੀਆ ਨੂੰ ਵੱਖਰੀ ਤਰ੍ਹਾਂ ਪਛਾਨਣ ਦੇ ਕਈ ਲੱਛਣਾਂ ਵਿਚੋਂ ਕੁਝ ਕੁ ਇਹ ਹਨ। ਹਿਸਟੀਰੀਆ ਵਿਚ ਮਰੀਜ਼ ਦੇ ਮੂੰਹੋਂ ਝੱਗ ਨਹੀਂ ਆਉਂਦੀ। ਮਰੀਜ਼ ਨੂੰ ਕਦੇ ਸੱਟ ਨਹੀਂ ਲਗਦੀ। ਦੰਦਲ ਜ਼ਰੂਰ ਪੈਂਦੀ ਹੈ ਪਰ ਜੀਭ ਨਹੀਂ ਕੱਟੀ ਜਾਂਦੀ। ਬੇਹੋਸ਼ੀ ਵਿਚ ਕਦੇ ਵੀ ਕਪੜਿਆਂ ਵਿਚ ਪੇਸ਼ਾਬ ਨਹੀਂ ਨਿਕਲਦਾ। ਹਿਸਟੀਰੀਆ ਦਾ ਦੌਰਾ ਕਦੇ ਰਾਤੀਂ ਸੁੱਤੇ ਹੋਏ ਨਹੀਂ ਪੈਂਦਾ ਅਤੇ ਜਦੋਂ ਵਿਅਕਤੀ ਇਕੱਲਾ ਹੁੰਦਾ ਹੈ, ਉਦੋਂ ਨਹੀਂ ਪੈਂਦਾ। ਮਿਰਗੀ ਦੇ ਦੌਰੇ ਵਿਚ ਜੁੱਤੀ ਸੁੰਘਾਉਣ ਦਾ ਫਾਇਦਾ ਨਹੀਂ ਹੁੰਦਾ ਜਦੋਂ ਕਿ ਹਿਸਟੀਰੀਆ ਦਾ ਮਰੀਜ਼ ਹੋਸ਼ ਵਿਚ ਆ ਜਾਂਦਾ ਹੈ।

ਹਿਸਟੀਰੀਆ ਦੀ ਬਿਮਾਰੀ ਮਨ ਦੀ ਅਚੇਤ ਅਵਸਥਾ ਵਿਚੋ ਪੈਦਾ ਹੁੰਦੀ ਹੈ। ਦੂਸਰੇ ਪਾਸੇ ਕਈ ਇਹ ਸਮਝਦੇ ਹਨ ਕਿ ਵਿਅਕਤੀ ਜਾਣ ਬੁੱਝ ਕੇ ਇਹ ਕਰਦਾ ਹੈ। ਲੋਕਾਂ ਦੀ ਹਮਦਰਦੀ ਲਈ ਬਹਾਨਾ ਕਰ ਰਿਹਾ ਹੈ। ਹਿਸਟੀਰੀਆ ਦੀ ਬਿਮਾਰੀ ਬਹਾਨੇ ਤੋਂ ਵੀ ਵੱਖਰੀ ਹੈ। ਦੌਰੇ ਦੀ ਸਥਿਤੀ ਅਤੇ ਬਹਾਨੇ ਵਿਚ ਫਰਕ ਹੈ। ਸਗੋਂ ਬਹਾਨੇ



ਕਰਨ ਵਾਲਾ ਦੌਰੇ ਵਿਚ ਥੁੱਕ ਦੀ ਝੱਗ ਬਣਾ ਕੇ ਪੇਸ਼ ਕਰੇਗਾ। ਪੇਟ ਜਾਂ ਹੋਰ ਦਰਦ ਦਾ ਬਹਾਨਾ ਕਰੇਗਾ ਪਰ ਚਿਹਰੇ 'ਤੇ ਦਰਦ ਦੇ ਭਾਵ ਨਹੀਂ ਹੋਣਗੇ। ਮਰੀਜ਼ ਵੱਲੋਂ ਦੱਸੇ ਦਰਸਾਏ ਨਾਂ ਦੇ ਕਿਸੇ ਵਿਅਕਤੀ ਦੇ ਲੱਛਣ ਵਿਗਿਆਨਕ ਤੌਰ 'ਤੇ ਉਸ ਬਿਮਾਰੀ ਨਾਲ ਮੇਚੇ ਨਹੀਂ ਆਉਂਦੇ ਹੋਣਗੇ ਵਗੈਰਾ।

ਹਿਸਟੀਰੀਆ ਵਿਚ ਵਿਅਕਤੀ ਯਕੀਨਨ ਹੀ ਹਮਦਰਦੀ ਹਾਸਲ ਕਰਨਾ ਚਾਹੁੰਦਾ ਹੈ, ਪਰ ਉਸ ਨੂੰ ਪਤਾ ਨਹੀਂ ਹੁੰਦਾ ਕਿ ਉਹ ਕੀ ਕਰ ਰਿਹਾ ਹੈ। ਇਸ ਨੂੰ ਆਪਾਂ 'ਅਚੇਤ ਮਨ ਦੀ ਗਿਣੀ-ਮਿਥੀ ਕਹਾਣੀ' ਤਾਂ ਕਹਿ ਸਕਦੇ ਹਾਂ। ਕਿਸੇ ਤਰ੍ਹਾਂ ਸੋਚਿਆ-ਸਮਝਿਆ ਡਰਾਮਾ ਨਹੀਂ।

ਆਮ ਤੌਰ 'ਤੇ ਇਸ ਨੂੰ ਔਰਤਾਂ ਦੀ ਬਿਮਾਰੀ ਕਿਹਾ ਜਾਂਦਾ ਹੈ ਅਤੇ ਉਹ ਵੀ ਉਨ੍ਹਾਂ ਔਰਤਾਂ ਨਾਲ ਜੋੜਿਆ ਜਾਂਦਾ ਹੈ ਜੋ ਸੈਕਸ ਪ੍ਰਤੀ ਅੰਸ਼ਤੁਸ਼ਟ ਹੋਣ ਪਤੀ ਘਰ ਤੋਂ ਦੂਰ ਹੋਵੇ ਜਾਂ ਉਸ ਦੇ ਕਿਸੇ ਹੋਰ ਨਾਲ ਸਬੰਧ ਹੋਣ ਵਗੈਰਾ, ਪਰ ਇਹ ਪੂਰੀ ਤਰ੍ਹਾਂ ਸੱਚ ਨਹੀਂ ਹੈ। ਇਹ ਗੱਲ ਉਂਝ ਠੀਕ ਹੈ ਕਿ ਅਜਿਹਾ ਔਰਤਾਂ ਵਿਚ ਵੱਧ ਹੁੰਦਾ ਹੈ ਅਤੇ ਸੈਕਸ ਦੀ ਅਸ਼ੰਤੁਸ਼ਟੀ ਵੀ ਉਸ ਦਾ ਇਕ ਕਾਰਨ ਹੈ ਜਾਂ ਅਜਿਹਾ ਕਰਨ ਦੀ ਉਨ੍ਹਾਂ ਨੂੰ ਸਮਾਜਿਕ ਪ੍ਰਵਾਨਗੀ ਨਹੀਂ ਹੁੰਦੀ। ਸੈਕਸ ਪ੍ਰਤੀ 'ਚੁੱਪਚਾਪ ਧਿਰ' ਵਜੋਂ ਸ਼ਾਮਲ ਹੋਣ ਵਾਲੀ ਇਸ ਤਸਵੀਰ ਵਜੋਂ ਉਭਾਰੀ ਜਾਣ ਕਰਕੇ, ਉਹ ਇਸ ਬਾਰੇ ਇਤਰਾਜ਼ ਨਹੀਂ ਕਰਦੀ।

ਇਸ ਲਈ ਮਨੋਵਿਗਿਆਨਕ ਖੋਜਾਂ ਤੋਂ ਬਾਅਦ, ਹਿਸਟੀਰੀਆ ਨੂੰ ਉਸ ਸਥਿਤੀ ਦਾ ਪ੍ਰਗਟਾਵਾ ਕਿਹਾ ਗਿਆ ਹੈ- ਜਿਸ ਵਿਚ ਕਿਸੇ ਗੁੰਝਲਦਾਰ ਸਮੱਸਿਆ ਵਿਚ ਉਲਝਿਆ ਮਨ, ਜਦੋਂ ਕੋਈ ਹੱਲ ਨਹੀਂ ਲੱਭ ਸਕਦਾ ਤਾਂ ਲਗਾਤਾਰ ਮਾਨਸਿਕ ਸੰਘਰਸ਼ ਚਲਦਾ ਰਹਿੰਦਾ ਹੈ। ਇਸ ਤੋਂ ਅੱਗੇ, ਜੇਕਰ ਮਰੀਜ਼ ਨੂੰ ਲਗਦਾ ਹੈ ਕਿ ਉਸ ਨੂੰ ਕਿਸੇ ਤੋਂ ਹਮਦਰਦੀ ਨਹੀਂ ਮਿਲ ਰਹੀ, ਸਗੋਂ ਉਸ ਨੂੰ ਗਲਤ ਸਮਝਿਆ ਜਾ ਰਿਹਾ ਹੈ ਤਾਂ ਉਸ ਦਾ ਘੁਟਿਆ ਹੋਇਆ ਅਚੇਤ ਮਨ ਹਿਸਟੀਰੀਆ ਰਾਹੀਂ ਪ੍ਰਗਟਾਵੇ ਦਾ ਰਾਹ ਲੱਭਦਾ ਹੈ।

ਉੱਪਰ ਦੱਸੇ ਗਏ ਕੇਸ ਵਿਚ ਵੀ ਹਿਸਟੀਰਿਆ ਦੇ ਲੱਛਣ ਬਿਲਕੁਲ ਸਪਸ਼ਟ ਹਨ। ਜੇਕਰ ਕਾਰਨ ਖੋਲਿਆ ਜਾਵੇ ਤਾਂ ਪਤੀ ਘਰ ਤੋਂ ਬਾਹਰ ਨੌਕਰੀ ਕਰਦਾ ਹੋ ਸਕਦਾ ਹੈ ਅਤੇ ਜਦੋਂ ਪਤੀ ਘਰ ਆਉਂਦਾ ਹੈ, ਉਦੋਂ ਇਹ ਦੌਰਾ ਪੈਂਦਾ ਹੈ। ਪਤੀ ਅਤੇ ਹੋਰ ਪਰਿਵਾਰਕ ਮੈਂਬਰਾਂ ਦਾ ਉਸ ਵੱਲ ਧਿਆਨ ਦੇਣਾ, ਉਸ ਨੂੰ ਚੰਗਾ ਲਗਦਾ ਹੈ ਤੇ ਇਹ ਦੌਰਾ ਫਿਰ ਪੈ ਜਾਂਦਾ ਹੈ।

ਮਨੋਵਿਗਿਆਨੀ ਇਸ ਦੀਆਂ ਤਿੰਨ ਕਿਸਮਾਂ ਦਾ ਜ਼ਿਕਰ ਕਰਦੇ ਹਨ। ਇਕ ਤਾਂ ਇਹ ਕਿ ਮਾਨਸਿਕ ਪ੍ਰੇਸ਼ਾਨੀ ਨੂੰ ਆਪਣੀ ਕਿਸੇ ਗਲਤੀ ਨਾਲ ਜੋੜ ਕੇ ਹਰ ਵਕਤ ਤਣਾਓ ਵਿਚ ਰਹਿਣਾ, ਜੋ ਕਿ ਸਿਰ ਦਰਦ, ਥਕਾਵਟ ਅਤੇ ਨੀਂਦ ਨਾ ਆਉਣਾ ਆਦਿ ਦੇ ਰੂਪ ਵਿਚ ਹੁੰਦਾ ਹੈ। ਇਸ ਨੂੰ 'ਤਣਾਓਪੂਰਣ ਹਿਸਟੀਰੀਆ' ਕਹਿੰਦੇ ਹਨ।

ਦੂਸਰੀ ਕਿਸਮ ਹੈ ਜਦੋਂ ਕਿਸੇ ਤਰ੍ਹਾਂ ਦੇ ਦੌਰੇ ਰਾਹੀਂ ਜਾਂ ਹੋਰ ਬਿਮਾਰੀ ਰਾਹੀਂ, ਮਰੀਜ਼ ਉਸ ਵਿਅਕਤੀ ਜਿਸ ਨੇ ਉਸ ਨੂੰ ਅਣਗੌਲਿਆ ਕੀਤਾ ਹੁੰਦਾ ਹੈ ਦਾ ਧਿਆਨ ਆਪਣੇ ਵੱਲ ਖਿੱਚਣ ਵਿਚ ਕਾਮਯਾਬ ਹੋ ਜਾਂਦਾ ਹੈ ਭਾਵ ਉਹ ਜੋ ਚਾਹੁੰਦਾ ਹੈ, ਉਹ ਹਾਸਲ ਹੋ ਜਾਂਦਾ ਹੈ ਤਾਂ ਉਹ ਬਿਮਾਰੀ ਜਾਂ ਦੌਰੇ ਇਕ ਤਰ੍ਹਾਂ ਉਸ ਨੂੰ ਸੰਤੁਸ਼ਟੀ ਦਿੰਦੇ ਹਨ। ਇਸ ਨੂੰ 'ਬਦਲਾਅ ਹਿਸਟੀਰਿਆ' ਕਿਹਾ ਜਾਂਦਾ ਹੈ।

ਤੀਸਰੀ ਕਿਸਮ ਹੈ 'ਓਪਰੀ ਛਾਇਆ' ਦੀ। ਜਦੋਂ ਆਪਣੀਆਂ ਦਬੀਆਂ ਹੋਈਆਂ ਭਾਵਨਾਵਾਂ ਦੇ ਪ੍ਰਗਟਾਵੇ ਲਈ ਉਹ ਕਿਸੇ 'ਓਪਰੀ ਛਾਇਆ' ਵਿਅਕਤੀ ਨੂੰ ਆਪਣੇ ਆਪ ਨੂੰ ਹਾਵੀ ਕਰ ਲੈਂਦੇ ਹਨ। ਇਸ ਓਪਰੀ ਛਾਇਆ ਦੇ ਦੌਰਾਨ - ਉਹ ਕਿਸੇ ਨੂੰ ਥੱਪੜ ਮਾਰ ਦੇਂਦੇ ਹਨ, ਗਾਲ੍ਹਾਂ ਕੱਢ ਦਿੰਦੇ ਹਨ ਅਤੇ ਇਸ ਤਰ੍ਹਾਂ ਉਸ ਨੂੰ ਇਸ ਗੱਲ ਦੀ ਸੰਤੁਸ਼ਟੀ ਮਿਲਦੀ ਹੈ ਕਿ ਜਦੋਂ ਜੋ ਕੁੱਝ ਉਹ ਸਹਿਜ ਅਵਸਥਾ ਵਿਚ ਜਾਂ ਸਮਾਜਿਕ ਬੰਧਨਾਂ ਵਿਚ ਰਹਿ ਕੇ ਨਹੀਂ ਕਰ ਸਕਦਾ, ਇਸ ਤਰ੍ਹਾਂ, ਪੂਰਾ ਕਰ ਲੈਂਦਾ ਹੈ। ਜਿਸ ਤਰ੍ਹਾਂ ਇਕ ਨਕਾਰਾ ਸਮਝੀ ਜਾਂਦੀ ਔਰਤ ਨੂੰ, ਵਾਲ ਖੋਲ੍ਹ ਕੇ 'ਚੌਕੀ ਭਰਨ ਤੇ' ਦੇਵੀ ਬਣ ਜਾਣ ਮਗਰੋਂ ਪੂਜਣਯੋਗ ਔਰਤ ਦਾ ਦਰਜਾ ਮਿਲ ਜਾਂਦਾ ਹੈ ਤਾਂ ਉਹ ਇਸ ਨੂੰ ਆਪਣੀ ਜ਼ਿੰਦਗੀ ਦਾ ਅੰਗ ਬਣਾ ਲੈਂਦੀ ਹੈ। ਇਸ ਸਥਿਤੀ ਵਿਚ, ਗਾਲ੍ਹਾਂ ਕੱਢਣ ਅਤੇ ਮਾਰ-ਕੁੱਟ ਕਰਨ ਵਾਲਾ ਪਤੀ ਵੀ ਉਸ ਦੇ 'ਚਰਨੀਂ' ਪੈਂਦਾ ਹੈ ।

ਇਸ ਸਾਰੀ ਜਾਣਕਾਰੀ ਤੋਂ ਬਾਅਦ, ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਹਿਸਟੀਰੀਆ ਦੀ ਕਿਸੇ ਵੀ ਕਿਸਮ ਵਿਚ-ਅਸਲ ਕਾਰਨ ਕਿੱਥੇ ਹੈ। ਹਿਸਟੀਰੀਆ ਦੇ ਵੱਖ ਵੱਖ ਕਿਸਮ ਦੇ ਪ੍ਰਗਟਾਵਿਆਂ ਵਿਚ ਵੀ ਇਹ ਜ਼ਾਹਿਰ ਹੈ ਕਿ ਵਿਅਕਤੀ ਆਪਣੀ ਪਛਾਣ ਅਤੇ ਮਾਨਤਾ ਚਾਹੁੰਦਾ ਹੈ। ਉਹ ਚਾਹੁੰਦਾ ਹੈ ਕਿ ਉਸ ਵੱਲ ਕੋਈ ਧਿਆਨ ਕੇਂਦ੍ਰਿਤ ਕਰੇ। ਇਸ ਤਰ੍ਹਾਂ, ਹੁਣ ਇਸ ਸਮਝ 'ਤੇ ਆਧਾਰਤ ਹੀ ਹਿਸਟੀਰੀਆ ਦੇ ਕੇਸ ਨੂੰ ਹੱਲ ਕੀਤਾ ਜਾਣਾ ਚਾਹੀਦਾ ਹੈ। ਜੇ ਕੋਈ ਇਸ ਨੂੰ ਬਹਾਨਾ ਜਾਂ ਡਰਾਮਾ ਸਮਝੇਗਾ ਤੇ ਮਰੀਜ਼ ਨੂੰ ਅਣਗੌਲਿਆ ਕਰੇਗਾ ਤੇ ਮਰੀਜ਼ ਨੂੰ ਇਸ ਤਰ੍ਹਾਂ ਜਤਾਵੇਗਾ ਕਿ ਤੂੰ ਇਵੇਂ ਢੌਂਗ ਕਰ ਰਿਹਾ ਹੈ ਤਾਂ ਇਸ ਨਾਲ ਸਥਿਤੀ ਸੁਧਰਨ ਦੀ ਬਜਾਏ ਸਗੋਂ ਵਿਗੜੇਗੀ। ਮਰੀਜ਼ ਹਮਦਰਦੀ ਹਾਸਿਲ ਕਰਨ ਲਈ, ਹੋਰ ਢੰਗ ਤਰੀਕੇ ਤਲਾਸ਼ੇਗਾ। ਆਪਣੀ ਪ੍ਰਤੀਕ੍ਰਿਆ ਵਿਚ 'ਬਦਲਾਅ' ਲਿਆਵੇਗਾ। ਇਕ ਵਾਰੀ ਫਿਰ ਇਹ ਗੱਲ ਸਮਝਣੀ ਜ਼ਰੂਰੀ ਹੈ ਕਿ ਇਹ ਪ੍ਰਤੀਕ੍ਰਿਆ ਮਨ ਵਿਚ, ਅਚੇਤ ਰੂਪ ਵਿਚ ਚਲਦੀ ਹੈ, ਨਾਕਿ ਵਿਅਕਤੀ ਕੋਈ ਵਿਉਂਤ ਘੜਦਾ ਹੈ। ਇਸ ਤਰ੍ਹਾਂ ਜੇਕਰ ਇਹ ਜਾਪੇ ਤਾਂ 'ਦੌਰਿਆਂ', 'ਬਦਲਾਅ' ਜਾਂ 'ਓਪਰੀ ਛਾਇਆ ਆਉਣੀ' ਦੀ ਸਥਿਤੀ ਵਿਚ ਮਨੋਰੋਗ ਮਾਹਿਰ ਕੋਲੋਂ, ਇਸ ਬਾਰੇ ਜਾਣਕਾਰੀ ਲੈਣੀ ਚਾਹੀਦੀ ਹੈ।

ਸਭ ਤੋਂ ਪਹਿਲਾਂ ਤਾਂ ਇਸ ਗੱਲ ਦੀ ਲੋੜ ਹੈ ਕਿ ਇਹ ਦੇਖਿਆ ਜਾਵੇ ਕਿ ਮਰੀਜ਼ ਦੇ ਮਨ ਵਿਚ ਕਿੱਥੇ ਨੁਕਸ ਹੈ। ਕਿੱਥੇ ਉਸ ਦੇ ਮਨ ਵਿਚ ਅੰਤਰ-ਵਿਰੋਧ ਹੈ। ਕਿਉਂ ਉਹ ਮਨ ਨੂੰ ਟਿਕਾ ਨਹੀਂ ਪਾ ਰਿਹਾ ਜਾਂ ਸੰਤੁਲਨ ਵਿਚ ਰਖ ਰਿਹਾ। ਪਰਿਵਾਰ ਦੇ ਕਿਸ ਮੈਂਬਰ ਕੋਲੋਂ, ਉਸ ਨੂੰ ਕਿਸੇ ਤਰ੍ਹਾਂ ਅਣਗੌਲਿਆ ਰੱਖਣ ਦੀ ਪ੍ਰਤੀਕ੍ਰਿਆ ਜਾਰੀ ਹੈ। ਇਸ ਤਰ੍ਹਾਂ ਸਮੱਸਿਆ ਦੀ ਤਹਿ ਤੱਕ ਪਹੁੰਚਣ ਲਈ ਵੀ ਕਿਸੇ ਮਾਹਿਰ

ਦੀ ਲੋੜ ਪੈਂਦੀ ਹੈ।

ਸਮੱਸਿਆ ਦੀ ਤਹਿ ਤੱਕ ਪਹੁੰਚਣ ਤੋਂ ਬਾਅਦ, ਇਕ ਵਾਰੀ ਫਿਰ ਮਾਹਿਰ ਦੀ ਲੋੜ ਪੈਂਦੀ ਹੈ ਕਿ ਇਸ ਸਮੱਸਿਆ ਨਾਲ ਨਜਿੱਠਿਆ ਕਿਵੇਂ ਜਾਵੇ? ਸਬੰਧਾਂ ਵਿਚ ਕਿਸ ਤਰ੍ਹਾਂ ਦੀ ਤਬਦੀਲੀ ਹੋਵੇ, ਸਬੰਧਾਂ ਵਿਚ ਕਿੰਨਾਂ ਨੂੰ ਸੰਤੁਲਨ ਹੋਵੇ ਕਿ ਮਰੀਜ਼ 'ਨੇੜਤਾ' ਹਾਸਲ ਕਰਕੇ ਬਿਮਾਰ ਰਹਿਣ ਵਿਚ ਹੀ ਖੁਸ਼ੀ ਹਾਸਲ ਨਾ ਕਰਨ ਲੱਗੇ ਤੇ ਬਿਮਾਰੀ ਦੀ ਹਾਲਤ ਨੂੰ ਹੀ ਹੱਲ ਸਮਝਣ ਲੱਗ ਜਾਵੇ। ਇਸ ਲਈ ਦੋਹਾਂ ਵਿਅਕਤੀਆਂ ਨੂੰ ਜਿਵੇਂ ਕਿ ਪਤੀ-ਪਤਨੀ ਨੂੰ ਸਮਝਾਉਣ ਦੀ ਲੋੜ ਹੁੰਦੀ ਹੈ।

ਦਰਸਾਏ ਗਏ ਕੇਸ ਨੂੰ ਹੀ ਲਈਏ-ਜੇਕਰ ਘਰਦਿਆਂ ਨੂੰ ਕਹਾਂਗੇ ਕਿ ਪਤੀ ਦੇ ਘਰੋਂ ਬਾਹਰ ਨੌਕਰੀ ਕਰਨ ਕਾਰਨ ਅਤੇ ਇਕ ਅੱਧੇ ਦਿਨ ਪਿੰਡ ਆ ਕੇ ਵੀ ਪਤਨੀ ਵੱਲ ਬਹੁਤਾ ਧਿਆਨ ਨਾ ਦੇਣ ਕਾਰਨ, ਉਸ ਨੂੰ ਦੌਰੇ ਪੈਂਦੇ ਹਨ ਤਾਂ ਨਿਸ਼ਚਿਤ ਹੀ ਘਰ ਦੇ ਉਸ ਔਰਤ ਨੂੰ ਕੋਸਣਗੇ ਕਿ ਇਕ ਤਾਂ ਪਤੀ ਘਰ ਲਈ ਰੋਟੀ ਦਾ ਜੁਗਾੜ ਕਰਨ ਲਈ ਘਰੋਂ ਬਾਹਰ ਤੁਰਿਆ ਫਿਰਦਾ ਹੈ ਤੇ ਇਹ 'ਚਲਿੱਤਰ' ਕਰਦੀ ਹੈ। ਪਤੀ ਨੂੰ ਜੇ ਠੀਕ ਢੰਗ ਨਾਲ ਸਮਝਾਇਆ ਤਾਂ ਉਹ ਵੀ ਉਸ ਨੂੰ ਭੈੜੀ ਆਖੇਗਾ। ਹੋ ਸਕਦਾ ਹੈ ਉਸ ਦਾ 'ਸਮਾਂ ਨਾ ਕੱਢਣ' ਪਿੱਛੇ ਪਰਿਵਾਰਕ-ਸਭਿਆਚਾਰਕ ਮੁਸ਼ਕਲ ਹੋਵੇ। ਇਸ ਲਈ ਪਤੀ-ਪਤਨੀ ਨੂੰ ਇਕੱਠਿਆਂ ਵੀ ਤੇ ਅਲੱਗ-ਅਲੱਗ ਲਈ ਵੀ ਮਨੋਵਿਗਿਆਨਕ ਢੰਗ ਨਾਲ ਸਮਝਾਉਣਾ ਬਹੁਤ ਜ਼ਰੂਰੀ ਹੈ।

ਪਰ ਮਨੋਰੋਗੀ ਮਾਹਰਾਂ ਦੀ ਘਾਟ ਕਾਰਨ ਅਤੇ ਆਮ ਲੋਕਾਂ ਦੀ ਵਿਗਿਆਨਕ ਜਾਣਕਾਰੀ ਵਿਚ ਪੂਰੀ ਤਰ੍ਹਾਂ ਸਮਝ ਨਾ ਹੋਣ ਕਾਰਨ ਵੀ, ਇਸ ਤਰ੍ਹਾਂ ਦੇ ਕੇਸ ਨੀਮ-ਹਕੀਮਾਂ, ਡੇਰੇ-ਬਾਬਿਆਂ, ਤਾਂਤ੍ਰਿਕਾਂ ਆਦਿ ਹੱਥ ਪੈ ਕੇ ਸੁਲਝਣ ਦੀ ਬਜਾਏ, ਵਿਗੜਦੇ ਹੀ ਹਨ।

ਇਸ ਤੋਂ ਇਲਾਵਾ, ਇਹ ਵੀ ਵਾਪਰਦਾ ਹੈ ਕਿ ਡਾਕਟਰ ਮਰੀਜ਼ ਨਾਲ ਹਮਦਰਦੀ ਜਤਾਉਂਦਾ ਹੈ ਤੇ ਘਰ-ਪਰਿਵਾਰ ਦੇ ਮੈਂਬਰਾਂ ਦੇ ਵਿਵਹਾਰ ਵਿਚ ਬਹੁਤ ਫਰਕ ਨਹੀਂ ਆਉਂਦਾ ਤਾਂ ਮਰੀਜ਼ ਡਾਕਟਰ 'ਤੇ ਹੀ ਨਿਰਭਰ ਹੋ ਜਾਂਦਾ ਹੈ। ਇਸ ਲਈ ਡਾਕਟਰ ਮਨੋਵਿਗਿਆਨਕ ਮਾਹਿਰ ਨੂੰ ਵੀ ਇਕ ਵਿੱਥ ਰੱਖ ਕੇ ਕਾਰਜਸ਼ੀਲ ਹੋਣਾ ਚਾਹੀਦਾ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਤੇ ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਸਾਂਝਾ ਹਿੰਦੀ ਮੈਗਜੀਨ ਕੱਢਣ ਅਤੇ ਪੰਜਾਬ ਅੰਦਰਲੀਆਂ ਦੋਨੋ ਸੁਸਾਇਟੀਆਂ- ਤਰਕਸ਼ੀਲ ਸੁਸਾਇਟੀ ਪੰਜਾਬ ਤੇ ਤਰਕਸੀਲ ਸੁਸਾਇਟੀ ਭਾਰਤ - ਦੀ ਹੋਈ ਏਕਤਾ ਦੀ ਖੁਸ਼ੀ ਵਿੱਚ ਸ਼੍ਰੀ ਅੱਛਰ ਸਿੰਘ ਖਰਲਵੀਰ ਨੇ 3500.00 ਰੁਪਏ ਤੇ ਸ਼੍ਰੀ ਅਵਤਾਰ ਸਿੰਘ ਗਿੱਲ ਕਨੇਡਾ ਨੇ 2000.00 ਰੁਪਏ ਸਹਾਇਤਾ ਭੇਜੀ ਹੈ।

### ਲਾਈਫ ਮੈਂਬਰਸ਼ਿੱਪ

727. Shalini Oka, Sudatta, Gandhi Nagar, Sola Pur (Mah.) -413003
728. ਪਾਲ ਪੱਤਰਿਆਂ ਵਾਲਾ ਮਾਰਫਤ ਸਹਿਨਾਜ਼ ਜਵੈਲਰਜ਼, ਗਲੀ ਨੰ:15, ਪਿੱਛੇ ਬੱਸ ਸਟੈਂਡ, ਤੀਜਾ ਚੌਂਕ, ਅਬੋਹਰ, ਪਿੰਡ ਕੋਡ ਨੰ: 152116
729. Baljinder Singh Sara, 62 Credit Stone Road, L6Y4GI Brometon, Canada
730. ਪ੍ਰਿੰਸੀਪਲ, ਸਰਕਾਰੀ ਕੰਨਿਆ ਸੀ. ਸੈ. ਸਕੂਲ, ਚਮਕੌਰ ਸਾਹਿਬ (ਰੋਪੜ)
731. ਸੱਤਪਾਲ ਕਾਲਾ ਪੁੱਤਰ ਸਵਰਗੀ ਓਮ ਪ੍ਰਕਾਸ਼, ਵਾਰਡ ਨੰ:3, ਪੱਤੀ 16, ਖਮਾਣੋਂ, ਜ਼ਿਲਾ ਫਤਹਿਗੜ੍ਹ ਸਾਹਿਬ
732. ਹਰਜਿੰਦਰ ਸਿੰਘ ਮਾਰਫਤ ਵਾਟਰ ਵਰਕਸ, ਪਿੰਡ ਭਾਂਬਰੀ, ਡਾਕ. ਚਿੜੀ ਵਾਇਆ ਖਮਾਣੋਂ ਕਲਾਂ, ਜ਼ਿਲਾ ਫਤਹਿਗੜ੍ਹ ਸਾਹਿਬ
733. ਜਸਵੰਤ ਸਿੰਘ ਸੈਕਟਰੀ ਪੁੱਤਰ ਸਵਰਗੀ ਸ੍. ਨਰਾਤਾ ਸਿੰਘ, ਰਾਮਗੜ੍ਹ
734. ਪਰਮਪਾਲ ਸਿੰਘ ਸੰਧੂ ਸਪੁੱਤਰ ਸ੍ਰੀ ਗੁਰਮੇਲ ਸਿੰਘ ਸਰਪੰਚ, ਪਿੰਡ ਤੇ ਡਾਕ. ਸੱਕਾਂਵਾਲੀ, ਜ਼ਿਲਾ ਮੁਕਤਸਰ।
735. ਮਹਿੰਦਰ ਸਿੰਘ ਢਿੱਲੋਂ, ਪੈਟਰੋਲ ਪੰਪ ਵਾਲੇ ਪੁੱਤਰ ਮੁਖਤਿਆਰ ਸਿੰਘ, ਪਿੰਡ ਤੇ ਡਾਕ ਬਰਗਾੜੀ (ਰਣਸਿੰਘ ਵਾਲਾ ਸੜਕ ਤੇ) ਜਿਲਾ ਫਰੀਦਕੋਟ
736. ਸ੍. ਸਾਧੂ ਸਿੰਘ ਗਿੱਲ ਅਮਰੀਕਾ ਵਾਲੇ ਪੁੱਤਰ ਜਰਨੈਲ ਸਿੰਘ ਪਿੰਡ ਗਿੱਲ ਜਿਲਾ ਫਿਰੋਜਪੁਰ -142060
737. Anil Rangari, Canra Bank, Om prisar DURG. - 491001

### ਮੈਗਜ਼ੀਨ ਸਹਾਇਤਾ

1. ਸ੍ਰੀ ਰਾਮ ਭੰਡਾਰੀ, ਗੋਨਿਆਣਾ ਮੰਡੀ ਦੀ ਮੌਤ 'ਤੇ 101.00
2. ਗੁਰਦੀਪ ਸਿੰਘ ਪੁੱਤਰ ਭਾਨ ਸਿੰਘ ਪਿੰਡ ਤੇ ਡਾ. ਫੂਲ (ਬਠਿੰਡਾ) ਵੱਡੇ ਭਰਾ ਦੇ ਸਦੀਵੀ ਵਿਛੋੜੇ 'ਤੇ 200.00

### ਸੁਸਾਇਟੀ ਸਹਾਇਤਾ:

1. ਮਨਜੀਤ ਕੌਰ ਪਤਨੀ ਗੁਲਜ਼ਾਰ ਸਿੰਘ 200.00
2. ਨਰੇਸ਼ ਕੁਮਾਰ, ਮੁਕਤਸਰ ਬੇਟੀ ਜਾਨਵੀ ਦੇ ਜਨਮ ਦਿਨ ਤੇ 200.00
3. ਗੁਰਪ੍ਰੀਤ ਸਿੰਘ, ਮੈਂਬਰ ਇਕਾਈ ਭਦੌੜ (ਵਿਆਹ ਦੀ ਖੁਸ਼ੀ ਵਿੱਚ) 1100.00
4. ਏਕਮ ਜੀਤ ਪੁੱਤਰ ਸ਼੍ਰੀ ਦਮ ਜੀਤ ਦਰਸ਼ਨ, ਬਠਿੰਡਾ (ਪੁੱਤਰ ਹੋਣ ਦੀ ਖੁਸ਼ੀ ਵਿੱਚ) 200.00
5. Surinder Singh Aujla, England 500.00



# ਮਿੱਟੀ ਰੁਦਨ ਕਰੇ

ਪ੍ਰੋ. ਸ਼ੁਭ ਪ੍ਰੇਮ



'ਧਰਤੀ ਮਾਂ ਹੈ'। ਇਹ ਇਕ ਬਹੁਤ ਸਾਧਾਰਨ ਫਿਕਰਾ ਲਗਦਾ ਹੈ ਜਿਹੜਾ ਕਿਸੇ ਵਿਆਖਿਆ ਦਾ ਲੋੜਵੰਦ ਨਹੀਂ। ਧਰਤੀ ਦਾ ਇਕ ਬਹੁਤ ਹੀ ਛੋਟਾ ਹਿੱਸਾ ਜ਼ਿੰਦਗੀ ਨੂੰ ਜਨਮ ਦਿੰਦਾ ਹੈ ਅਤੇ ਪਾਲਦਾ ਹੈ। ਇਸਨੂੰ ਮਿੱਟੀ ਕਿਹਾ ਜਾਂਦਾ ਹੈ। ਆਓ ਦੇਖੀਏ ਕਿ ਅਸੀਂ ਇਸਨੂੰ ਕਿੰਨਾ ਕੁ ਜਾਣਦੇ ਹਾਂ।

ਹਜ਼ਾਰਾਂ ਸਾਲਾਂ ਤੋਂ ਮਿੱਟੀ ਸਾਨੂੰ ਪਾਲ ਰਹੀ ਹੈ। ਧਰਤੀ ਨੂੰ ਇਕ ਸੇਬ ਦੇ ਤੌਰ 'ਤੇ ਕਿਆਸ ਕਰੋ। ਇਕ ਸਿਹਤਮੰਦ ਸੇਬ ਜਿਸ ਵਿਚ ਬਹੁਤ ਕੁੱਝ ਹੈ। ਇਕ ਬਾਹਰੀ ਛਿਲਕੇ ਨਾਲ ਢਕਿਆ ਹੋਇਆ। ਇਸਨੂੰ ਚਾਰ ਹਿੱਸਿਆਂ ਵਿਚ ਕੱਟ ਲਉ। ਤਿੰਨ ਹਿੱਸੇ ਸੁੱਟ ਦਿਉ। ਇਹ ਹਿੱਸਾ ਧਰਤੀ ਦਾ ਪਾਣੀ ਨੇ ਮੱਲਿਆ ਹੋਇਆ ਹੈ। ਚੌਥਾ ਹਿੱਸਾ ਖੁਸ਼ਕ ਜ਼ਮੀਨ ਹੈ। ਇਸ ਚੌਥੇ ਹਿੱਸੇ ਦਾ ਅੱਧਾ ਹਿੱਸਾ ਮਾਰੂਥਲ, ਪਹਾੜ, ਬਰਫ ਆਦਿ ਨੇ ਢਕਿਆ ਹੋਇਆ ਹੈ। ਜਿੱਥੇ ਬਹੁਤ ਗਰਮੀ, ਉੱਭੜ-ਖਾਭੜ ਅਤੇ ਬਹੁਤ ਸਰਦੀ ਹੈ। ਗੈਰ ਉਪਜਾਊ ਹੈ। ਇਸ ਅੱਧੇ ਹਿੱਸੇ ਨੂੰ ਵੀ ਸੁੱਟ ਦਿਓ। ਬਾਕੀ ਹਿੱਸੇ ਦਾ 40 ਪ੍ਰਤੀਸ਼ਤ ਸੇਮ, ਦਲਦਲ, ਚਟਾਨਾਂ, ਬਹੁਤੀ ਬਾਰਿਸ਼ ਜਾਂ ਬਹੁਤੀ ਢਲਾਣ ਹੋਣ ਕਾਰਨ ਗੈਰ-ਉਪਜਾਊ ਹੈ। ਇਹ 40 ਪ੍ਰਤੀਸ਼ਤ ਵੀ ਕੱਟ ਦਿਓ। ਬਾਕੀ ਬਚੇ ਨਿੱਕੇ ਜਿਹੇ ਟੁਕੜੇ ਦੇ ਉਪਰਲੇ ਛਿਲਕੇ ਵੱਲ ਧਿਆਨ ਦਿਓ। ਇਹ ਹੈ ਸਾਡੀ ਧਰਤੀ ਦਾ ਮਿੱਟੀ ਵਾਲਾ ਉਪਜਾਊ ਹਿੱਸਾ। ਇਸ ਛੋਟੇ ਜਿਹੇ ਲਾਲ ਛਿਲਕੇ ਦੇ ਬਰਾਬਰ ਦਾ ਹਿੱਸਾ ਸਾਰੀ ਲੋਕਾਈ ਨੂੰ, ਪਸ਼ੂ-ਪੰਛੀਆਂ ਨੂੰ ਪਾਲ ਰਿਹਾ ਹੈ। ਅਤੇ ਹਜ਼ਾਰਾਂ ਸਾਲਾਂ ਤੋਂ ਸਾਨੂੰ ਪਾਲ ਰਿਹਾ ਇਹ ਛੋਟਾ ਜਿਹਾ ਟੁਕੜਾ ਹੁਣ ਥੱਕਣ ਲੱਗ ਪਿਆ ਹੈ। ਇਹ ਤਸ਼ਬੀਹ ਅਮਰੀਕਾ ਦੀ ਸਪੇਸ ਏਜੰਸੀ ਨਾਸਾ ਦੇ ਮਿੱਟੀ ਵਾਲੇ ਪੰਨੇ (Soil Page) ਦੀ ਹੈ।

ਧਰਤੀ ਦਾ ਇਹ ਹਿੱਸਾ ਜਿਸ ਉਪਰ ਸਾਡਾ ਸਾਰਾ ਦਾਰੋ-ਮਦਾਰ ਹੈ ਕਦੇ ਸਾਡੇ ਖਿਆਲ ਵਿਚ ਨਹੀਂ ਆਉਂਦਾ। ਇਸਨੂੰ ਗਰੰਟੀ-ਸ਼ੁਦਾ ਮੰਨਿਆ ਹੋਇਆ ਹੈ। ਪਰ ਅਜਿਹਾ ਹੈ ਨਹੀਂ। ਮਨੁੱਖ ਅਤੇ ਕੁਦਰਤ ਦੇ ਘੋਲ ਦਾ ਅਖਾੜਾ ਇਹੀ ਹਿੱਸਾ ਹੈ। ਇਥੋਂ ਹੀ ਦੌਲਤ, ਜ਼ਿੰਦਗੀ, ਸਿਆਸਤ, ਖੁਸ਼ਹਾਲੀ ਅਤੇ ਅਣਗਿਣਤ ਸਮੀਕਰਨ ਪੈਦਾ ਹੁੰਦੇ ਹਨ। ਪਰ ਇਹ ਮਿੱਟੀ ਦਾ ਟੁਕੜਾ ਕਦੇ ਕਿਸੇ ਸਮੀਕਰਨ ਦਾ ਹਿੱਸਾ ਨਹੀਂ ਬਣਦਾ। ਕਾਰਨ? ਕਾਰਨ ਇਹ ਹੈ ਕਿ ਇਸਨੂੰ ਅਸੀਂ ਹਮੇਸ਼ਾਂ ਤੋਂ ਅਤੇ ਹਮੇਸ਼ਾ ਵਾਸਤੇ ਮੌਜੂਦ ਮੰਨ ਲਿਆ ਹੈ। ਜ਼ਰਾ ਧਿਆਨ ਨਾਲ ਵਿਚਾਰੀਏ ਕਿ ਜੇਕਰ ਸਾਡੀ ਮਿੱਟੀ, ਜਿਸਦੀ ਅਸੀਂ ਬੜੀ ਨਾਸ਼ੁਕਰੀ ਨਾਲ ਵਰਤੋਂ ਕਰਦੇ ਹਾਂ ਜੁਆਬ ਦੇ ਜਾਵੇ ਤਾਂ ਕੀ ਹੋਵੇ? ਆਰਥਿਕਤਾ, ਸਿਆਸਤ, ਵਜ਼ਾਰਤਾਂ, ਤਜ਼ਾਰਤਾਂ, ਸ਼ਹਿਰ, ਪਿੰਡ, ਟੱਬਰ, ਜਿਸਨੂੰ ਅਸੀਂ ਮਨੁੱਖੀ ਤਹਿਜ਼ੀਬ ਆਖਦੇ ਹਾਂ, ਸਾਰੇ ਦਾ ਸਾਰਾ ਢਾਂਚਾ ਨੇਸਤੇ-ਨਾਬੂਦ ਹੋ ਜਾਵੇਗਾ। ਪਰ ਸ਼ਾਇਦ ਮਿੱਟੀ ਇੰਨੀ ਬੇਨਿਸਾਫੀ ਨਹੀਂ ਕਰੇਗੀ। ਇਸ ਲਈ ਕਿ ਮਨੁੱਖ ਤੋਂ ਬਾਹਰ ਬਹੁਤ ਸਾਰੇ ਮਿੱਟੀ ਦੇ ਮਿੱਤਰ ਮੌਜੂਦ ਹਨ। ਹਜ਼ਾਰਾਂ ਕਿਸਮ ਦੇ ਜੀਵਾਣੂ, ਕੀਟ ਪਤੰਗੇ, ਬਨਸਪਤੀ, ਮੌਸਮ, ਦਰਿਆ, ਨਦੀਆਂ-ਨਾਲੇ, ਸਭ ਮਿੱਟੀ ਦੀ ਮਦਦ ਲਈ ਲਗਾਤਾਰ ਜੱਦੋਜਹਿਦ ਕਰ ਰਹੇ ਹਨ।

**ਮਿੱਟੀ ਕਿਵੇਂ ਪੈਦਾ ਹੋਈ?:** ਅਸੀਂ ਇਹ ਕਹਿ ਸਕਦੇ ਹਾਂ ਕਿ ਮਿੱਟੀ ਧਰਦੀ ਦੀ ਉਪਰਲੀ ਪਰਤ ਦਾ ਉਹ ਹਿੱਸਾ ਹੈ ਜਿੱਥੇ ਧਰਤੀ ਉਪਰਲਾ ਭੁਰਭੁਰਾ ਪਦਾਰਥ ਅਤੇ ਵਾਯੂਮੰਡਲ ਆਪਸ ਵਿਚ ਕ੍ਰਿਆਸ਼ੀਲ ਰਹਿੰਦੇ ਹਨ। ਮੌਸਮਾਂ ਦੇ ਅਸਰ ਹੇਠ ਚਟਾਨਾਂ ਅਤੇ ਧਰਤੀ ਦੀ ਉਪਰਲੀ ਤਹਿ ਟੁੱਟਣ ਦੇ ਨਤੀਜੇ ਵਜੋਂ ਮਿੱਟੀ ਹੋਂਦ ਵਿਚ ਆਉਂਦੀ ਹੈ। ਛੋਟੇ ਛੋਟੇ ਇਕ ਸੈੱਲੀ ਪੌਦੇ ਅਤੇ ਜੀਵਾਣੂ ਇਸ ਵਿਚ ਪਨਪਦੇ ਹਨ। ਗਲਦੇ-ਸੜਦੇ ਇਹ ਪਦਾਰਥ ਆਰਗੈਨਿਕ ਤੇਜ਼ਾਬ ਪੈਦਾ ਕਰਦੇ ਹਨ ਅਤੇ ਧਰਤੀ ਦੀ ਤਹਿ ਦੇ ਕਣ ਹੋਰ ਬਾਰੀਕ ਹੋਈ ਜਾਂਦੇ ਹਨ। ਇਸ ਸਾਰੇ ਘੋਲ ਵਿਚ ਜੈਵਿਕ ਮਾਦਾ ਧਰਤੀ ਦੇ ਖਣਿਜਾਂ ਨਾਲ ਰਲਦਾ ਰਹਿੰਦਾ ਹੈ। ਇਹ ਪ੍ਰਕ੍ਰਿਆ ਸਾਲਾਂ ਦਰ ਸਾਲ, ਸਦੀ ਦਰ ਸਦੀ ਚਲਦੀ ਰਹਿੰਦੀ ਹੈ। ਸਮੇਂ ਦੇ ਨਾਲ ਖਣਿਜ ਪਦਾਰਥ ਮਿੱਟੀ ਵਿਚ ਰੰਗ ਭਰਦੇ ਰਹਿੰਦੇ ਹਨ। ਭੂਰਾ, ਲਾਲ, ਪੀਲਾ, ਕਾਲਾ ਆਦਿ ਅਤੇ ਮਿੱਟੀ ਦੀ ਤਹਿ ਮੋਟੀ ਹੁੰਦੀ ਜਾਂਦੀ ਹੈ। ਇਸੇ ਤਰ੍ਹਾਂ ਬਨਸਪਤੀ, ਜੀਵ-ਜੰਤੂ ਗਲ-ਸੜ ਕੇ ਮੱਲ੍ਹੜ ਬਣਦੇ ਰਹਿੰਦੇ ਹਨ। ਨਵੇਂ ਖਣਿਜ ਰਲਦੇ ਅਤੇ ਪੁਰਾਣੇ ਨਿਕਲਦੇ, ਵਰਤੀਂਦੇ ਰਹਿੰਦੇ ਹਨ। ਪਰ ਇਹ ਬਹੁਤ ਹੌਲੀ ਵਾਪਰਦਾ ਹੈ। ਮਿੱਟੀ ਦੀ ਇਕ ਇੰਚ ਮੋਟੀ ਤਹਿ ਦੇ ਜ਼ਰਖੇਜ਼ ਹੋਣ ਲਈ 30 ਤੋਂ 300 ਸਾਲ ਤੱਕ ਲੱਗ ਸਕਦੇ ਹਨ।

**ਮਿੱਟੀ ਵਿਚ ਕੀ ਹੁੰਦਾ ਹੈ:** ਦੇਖਣ ਨੂੰ ਇਕ ਸਾਰ ਲੱਗਣ ਵਾਲੀ ਮਿੱਟੀ ਦੀ ਪਰਤ ਆਪਣੇ ਅੰਦਰ ਇੰਨਾ ਕੁਝ ਰਖਦੀ ਹੈ ਅਤੇ ਕੁਦਰਤੀ ਤੌਰ 'ਤੇ ਸਮਤੋਲ ਵਿਚ ਰਹਿੰਦੀ ਹੈ ਇਹ ਦੇਖ ਕੇ ਬਹੁਤ ਹੈਰਾਨੀ ਹੁੰਦੀ ਹੈ। ਲੱਖਾਂ ਦੀ ਤਾਦਾਦ ਵਿਚ ਜੀਵਾਣੂਆਂ ਤੋਂ ਬਿਨਾਂ ਮਿੱਟੀ ਵਿਚ ਬਹੁਤ ਸਾਰੇ ਖਣਿਜ ਲੂਣ ਅਤੇ ਰਸਾਇਣ ਪਦਾਰਥ ਹੁੰਦੇ ਹਨ।

1. ਮਿੱਟੀ ਵਿਚਲੇ ਮੁਢਲੇ ਤੱਤ:

ਨਾਈਟਰੋਜਨ: ਇਸ ਤੱਤ ਦਾ ਮੁਢਲਾ ਕੰਮ ਪੌਦਿਆਂ ਦੇ ਵਾਧੇ ਲਈ ਹੁੰਦਾ ਹੈ। ਪੱਤੇ, ਬੀਜ ਅਤੇ ਜੜ੍ਹਾਂ ਦੀ ਸਿਹਤ ਇਸ ਦੀ ਦੇਣ ਹੈ।

ਫਾਸਫੋਰਸ: ਜੜ੍ਹਾਂ ਦੇ ਨਿਕਲਣ, ਜਲਦੀ ਵਾਧਾ ਅਤੇ ਪੌਦਿਆਂ ਦੇ ਜਲਦੀ ਪੱਕਣ ਦੇ ਕੰਮ ਆਉਂਦਾ ਹੈ।

ਪੋਟਾਸ਼ੀਅਮ: ਪੌਦਿਆਂ ਵਿਚ ਰੱਖਿਆ ਕਰਨ ਦੀ ਸ਼ਕਤੀ

ਭਰਦਾ ਹੈ। ਕੀੜੇ-ਮਕੌੜੇ, ਬੀਮਾਰੀਆਂ ਅਤੇ ਮੌਸਮ ਦੀਆਂ ਦੁਸ਼ਵਾਰੀਆਂ ਨੂੰ ਸਹਿਣ ਕਰਨ ਅਤੇ ਫਲ ਦੀ ਕੁਆਲਿਟੀ ਸੁਧਾਰਨ ਲਈ ਜ਼ਰੂਰ ਹੈ।

2. ਦੂਜੇ ਦਰਜੇ ਦੇ ਤੱਤ:

ਸਲਫਰ: ਊਰਜਾ ਪੈਦਾ ਕਰਨ ਵਾਲੀਆਂ ਪ੍ਰਕ੍ਰਿਆਵਾਂ ਅਤੇ ਸੁਆਦ ਅਤੇ ਗੰਧ ਦੇ ਯੌਗਿਕ ਇਸਤੋਂ ਪੈਦਾ ਹੁੰਦੇ ਹਨ।

ਮੈਗਨੀਸ਼ਅਮ: ਪੌਦਿਆਂ ਦੇ ਹਰੇ ਰੰਗ (ਕਲੋਰੋਫਿਲ) ਦਾ ਮੁੱਖ ਹਿੱਸਾ ਬਣਦਾ ਹੈ। ਇਸ ਲਈ ਪ੍ਰਕਾਸ਼ ਸੰਸ਼ਲੇਸ਼ਣ(ਪੌਦਿਆਂ ਦੀ ਖੁਰਾਕ ਬਣਾਉਣ ਦੀ ਯੋਗਤਾ) ਅਤੇ ਬੀਜ ਉਤਪਤੀ ਲਈ ਜ਼ਿੰਮੇਵਾਰ ਤੱਤ ਹੈ।

ਕੈਲਸ਼ੀਅਮ: ਜੜਾਂ ਦੀ ਸਿਹਤਯਾਬੀ, ਦੂਜੇ ਦਰਜੇ ਦੀਆਂ ਜੜਾਂ ਤੇ ਜੜਾਂ ਦੇ ਬਾਰੀਕ ਵਾਲਾਂ ਦੀ ਉਤਪਤੀ ਅਤੇ ਪੱਤਿਆਂ ਦੇ ਵਿਕਾਸ ਲਈ ਜ਼ਿੰਮੇਵਾਰ ਹੈ।

3 ਛੋਟੇ ਤੱਤ (ਮਾਈਕ੍ਰੋਨਿਊਟ੍ਰੀਐਂਟਸ):

ਲੋਹਾ: ਊਰਜਾ ਦੇ ਤਬਾਦਲੇ ਲਈ, ਪ੍ਰਕਾਸ਼ ਸੰਸ਼ਲੇਸ਼ਣ ਅਤੇ ਪੌਦਿਆਂ ਵਿਚ ਐਨਜ਼ਾਈਮ ਪੈਦਾ ਕਰਨ ਲਈ ਜ਼ਰੂਰੀ ਹੈ।

ਮੈਗਨੀਜ਼: ਪ੍ਰਕਾਸ਼ ਸੰਸਲੇਸ਼ਣ ਵਿਚ ਮਦਦਗਾਰ ਹੁੰਦਾ ਹੈ।

ਬੋਰੋਨ: ਸੈਲਾਂ ਦੀ ਵੰਡ ਸਾਹ ਲੈਣ ਦੀ ਪ੍ਰਕ੍ਰਿਆ, ਪਰਾਗਣ, ਬੀਜ ਦੀ ਉਤਪਤੀ, ਕਾਰਬੋਹਾਈਡਰੇਟਸ ਦੀ ਬਣਤਰ ਅਤੇ ਆਵਾਜਾਈ ਅਤੇ ਸਭ ਤੋਂ ਜ਼ਰੂਰੀ ਪੌਦੇ ਵਿਚ ਪਾਣੀ ਉਪਰ ਭੇਜਣ ਵਿਚ ਰੈਗੂਲੇਟਰ ਦਾ ਕੰਮ ਕਰਦਾ ਹੈ।

ਕਲੋਰੀਨ: ਬਹੁਤਾ ਘੱਟ ਮਾਤਰਾ ਵਿਚ ਚਾਹੀਦਾ ਹੈ। ਮੈਟਾਬੋਲਿਜ਼ਮ ਵਿਚ ਸਹਾਈ ਹੁੰਦਾ ਹੈ।

ਜ਼ਿੰਕ: ਵਾਧੇ ਨੂੰ ਕੰਟਰੋਲ ਕਰਦਾ ਹੈ ਅਤੇ ਸ਼ੂਗਰ ਦੀ ਮਿਕਦਾਰ ਨੂੰ ਨਿਯਮਤ ਕਰਦਾ ਹੈ। ਇਸ ਤੋਂ ਇਲਾਵਾ ਐਨਜ਼ਾਈਮ ਸਿਸਟਮ ਵਿਚ ਵੀ ਇਮਦਾਦ ਕਰਦਾ ਹੈ।

ਤਾਂਬਾ: ਐਨਜ਼ਾਈਮ, ਸਾਹ-ਪ੍ਰਣਾਲੀ ਅਤੇ ਪ੍ਰਕਾਸ਼ ਸੰਸਲੇਸ਼ਣ ਵਿਚ ਸਹਾਇਕ ਹੈ।

ਮੌਲੀਬਿਡਨਮ: ਵਾਯੂਮੰਡਲ ਦੀ ਨਾਈਟਰੋਜਨ ਨੂੰ ਘੁਲਣਸ਼ੀਲ ਯੌਗਿਕਾਂ ਵਿਚ ਤਬਦੀਲ ਕਰਦਾ ਹੈ ਅਤੇ ਨਾਈਟਰੋਜਨ ਦੇ ਘੁਲਣਸ਼ੀਲ ਯੌਗਿਕਾਂ ਤੋਂ ਪ੍ਰੋਟੀਨ ਬਣਾਉਂਦਾ ਹੈ।

4. ਜੈਵਿਕ ਅੰਸ਼: ਉਪਰ ਲਿਖੇ ਰਸਾਇਣ ਤੱਤਾਂ ਤੋਂ ਬਿਨਾਂ ਮਿੱਟੀ ਵਿਚ ਅਨੇਕਾਂ ਹੀ ਜੀਵਾਣੂ ਹੁੰਦੇ ਹਨ। ਇਕ ਅੰਦਾਜ਼ੇ ਮੁਤਾਬਿਕ ਜ਼ਰਖੇਜ਼ ਮਿੱਟੀ ਦੇ ਇਕ ਗ੍ਰਾਮ ਵਿਚ 10 ਹਜ਼ਾਰ ਅਲੱਗ ਅਲੱਗ ਕਿਸਮਾਂ ਦੇ ਕੋਈ ਦਸ ਕਰੋੜ ਬੈਕਟੀਰੀਆ ਹੁੰਦੇ ਹਨ। ਇਹ ਬੈਕਟੀਰੀਆ ਖਾਦ ਅਤੇ ਹੋਰ ਗਲੇ-ਸੜੇ ਮਾਦੇ ਨੂੰ ਤੋੜ ਭੰਨ ਕੇ ਪੌਦਿਆਂ ਲਈ ਵਰਤਣਯੋਗ ਖੁਰਾਕ ਪੈਦਾ ਕਰਦੇ ਹਨ। ਸ਼ਾਇਦ ਅਸੀਂ ਅਜੇ ਇਹਨਾਂ ਦੀ ਯੋਗਤਾ ਤੋਂ ਪੂਰੀ ਤਰ੍ਹਾਂ ਵਾਕਿਫ ਨਹੀਂ ਹਾਂ।

ਇਹਨਾ ਤੋਂ ਇਲਾਵਾ ਗੰਡੋਏ ਜਿਨ੍ਹਾ ਨੂੰ ਜ਼ਮੀਨਦੋਜ਼ ਕਿਸਾਨ ਕਿਹਾ ਜਾਂਦਾ ਹੈ ਵੀ ਮਿੱਟੀ ਦੀ ਉਪਜਾਊ ਸ਼ਕਤੀ ਨੂੰ ਬਨਾਉਣ, ਵਧਾਉਣ ਲਈ ਜ਼ਮੀਨ ਵਿਚ ਬਹੁਤ ਵੱਡੀ ਤਾਦਾਦ ਵਿਚ ਹੁੰਦੇ ਹਨ। ਇਕ ਏਕੜ ਦੀ ਮਿੱਟੀ ਵਿਚ ਦਸ ਲੱਖ ਗੰਡੋਏ ਰਹਿ ਸਕਦੇ ਹਨ ਅਤੇ ਪੱਤੇ, ਸੁੱਕੀਆਂ ਜੜਾਂ ਟਾਹਣੀਆਂ ਤੇ ਹੋਰ ਮੁਰਦਾ ਬਨਸਪਤੀ ਨੂੰ ਦਸ ਟਨ ਪ੍ਰਤੀ ਸਾਲ ਦੀ ਦਰ ਨਾਲ ਖਾ ਕੇ ਖਾਦ ਬਣਾ ਸਕਦੇ ਹਨ ਅਤੇ 40 ਟਨ ਮਿੱਟੀ ਨੇ ਉਲਟ-ਪਲਟ ਸਕਦੇ ਹਨ। ਇਹਨਾਂ ਤੋਂ ਬਿਨਾ ਅਨੇਕਾਂ ਹੋਰ ਕੀੜੇ-ਮਕੌੜੇ ਮਿੱਟੀ ਨੂੰ ਇਕ ਜੀਵੰਤ ਈਕੋ-ਸਿਸਟਮ ਦੇ ਤੌਰ ਤੇ ਅਪਣਾਉਂਦੇ ਅਤੇ ਬਰਕਰਾਰ ਰਖਦੇ ਹਨ। ਇਸਤੋਂ ਉਪਰ ਆਦਮੀ ਦਾ ਰੋਲ ਸ਼ੁਰੂ ਹੋ ਜਾਂਦਾ ਹੈ। ਕਿਸਾਨ ਖੇਤ ਨੂੰ ਵਾਹੁੰਦਾ ਹੈ ਉਸ ਵਿਚ ਹਵਾ ਦਾ ਸੰਚਾਰ ਕਰਦਾ ਹੈ। ਪਾਣੀ, ਜਿਹੜਾ ਕਿ ਮਿੱਟੀ ਦੇ ਜ਼ਿੰਦਾ ਰਹਿਣ ਲਈ ਜ਼ਰੂਰੀ ਹੈ ਕਿਸਾਨ ਮੁਹੱਈਆ ਕਰਦਾ ਹੈ। ਖਾਦ ਮਿੱਟੀ ਦੇ ਖਣਿਜ, ਰਸਾਇਣਕ ਅਮਲ ਤੇ ਹੋਰ ਜੀਵ ਜੀਵਾਣੂ ਦੇ ਪਨਪਣ ਲਈ ਕੰਮ ਆਉਂਦੀ ਹੈ। ਅਤੇ ਇਸਦੇ ਇਵਜ ਵਿਚ ਮਿੱਟੀ ਕਿਸਾਨ ਨੂੰ (ਮਨੁੱਖ ਨੂੰ) ਜੋ ਕੁਝ ਉਸਦੇ ਕੋਲ ਹੈ, ਦਿੰਦੀ ਹੈ। ਜਿੰਨੀ ਤਹਿਜ਼ੀਬੀ, ਸਨਅਤੀ, ਤਜ਼ਾਰਤੀ, ਸਿਆਸੀ, ਸਾਇੰਸੀ ਤਰੱਕੀ ਮਨੁੱਖ ਨੇ ਕੀਤੀ ਹੈ ਸਭ ਜ਼ਰਖੇਜ਼ ਜ਼ਮੀਨ ਦੀ ਬਦੌਲਤ ਹੈ।

ਬਹੁਤ ਲੰਮੇ ਸਮੇਂ ਤਕ ਮਨੁੱਖ ਅਤੇ ਮਿੱਟੀ ਦਾ ਇਹ ਸਹਿਯੋਗੀ ਸਬੰਧ ਚਲਿਆ ਆ ਰਿਹਾ ਹੈ ਅਤੇ ਬਹੁਤ ਸਾਰੇ ਥਾਵਾਂ ਉਪਰ ਹਾਲੇ ਵੀ ਚਲ ਰਿਹਾ ਹੈ। ਪਰ ਮਨੁੱਖੀ ਵਸੋਂ ਦਾ ਵਾਧਾ ਤੇ ਮਨੁੱਖੀ ਲਾਲਸਾ ਵਿਚ ਬੇਪਨਾਹ ਵਾਧਾ ਰਲ ਕੇ ਮਿੱਟੀ ਵਿਚੋਂ ਇੰਨਾ ਕੁਝ ਪੈਦਾ ਕਰਨ ਦੀ ਤਵੱਕੋ ਰਖਦੇ ਹਨ ਕਿ ਮਿੱਟੀ ਬੀਮਾਰ ਹੋਣ ਲੱਗ ਪਈ ਹੈ। ਮਸ਼ਹੂਰ ਸਾਇੰਸਦਾਨ ਬੀ. ਸਵਾਮੀਨਾਥਨ ਨੇ ਬਹੁਤ ਪਹਿਲਾਂ ਸਾਨੂੰ ਆਗਾਹ ਕਰ ਦਿੱਤਾ ਸੀ ਕਿ ਜੇਕਰ ਅਸੀਂ ਮਿੱਟੀ ਦੀ ਰਸਾਇਣ ਅਧਾਰਤ ਵਰਤੋਂ ਲਗਾਤਾਰ ਕਰਦੇ ਰਹੇ ਤਾਂ ਸਾਨੂੰ ਤਿੰਨ ਨਤੀਜੇ ਭੁਗਤਣੇ ਪੈਣਗੇ: ਪਹਿਲਾ, ਸਾਡੀ ਖੁਰਾਕ ਵਿਚੋਂ ਪੌਸ਼ਟਿਕ ਤੱਤਾਂ ਦੀ ਘਾਟ ਹੋ ਜਾਵੇਗੀ। ਦੂਜਾ ਰਸਾਇਣਾਂ ਦੀ ਵਰਤੋ ਵੀ ਸਾਡੇ ਹੱਕ ਵਿਚ ਨਹੀਂ ਰਹੇਗੀ ਤੇ ਤੀਜਾ ਅਸੀਂ ਮਿੱਟੀ ਦੀ ਉਪਜਾਊ ਸ਼ਕਤੀ ਗੁਆ ਬੈਠਾਂਗੇ। ਆਜ਼ਾਦੀ ਬਾਅਦ ਦੇ ਹਿੰਦੋਸਤਾਨ ਨੇ ਆਮ ਤੌਰ ਤੇ ਅਤੇ ਪੰਜਾਬ ਨੇ ਖਾਸ ਤੌਰ ਤੇ ਮਿੱਟੀ ਨੂੰ ਸੰਭਾਲਣ ਦੇ ਸਦੀਆਂ ਪੁਰਾਣੇ ਅਜ਼ਮਾਏ ਹੋਏ ਤਰੀਕੇ ਨੂੰ ਛੱਡ ਕੇ ਮੁਰਗੀ ਚੋਂ ਇੱਕੋ ਦਿਨ ਸੋਨੇ ਦੇ ਅੰਡੇ ਕੱਢਣ ਦਾ ਰਾਸਤਾ ਅਖਤਿਆਰ ਕਰ ਲਿਆ ਹੈ। ਇਹ ਤਰੀਕਾ ਹੈ: ਜ਼ਿਆਦਾ ਯੂਰੀਆ, ਜ਼ਿਆਦਾ ਪ੍ਰਤੀ ਏਕੜ ਝਾੜ (ਕਣਕ ਤੇ ਚੌਲ) ਜ਼ਿਆਦਾ ਪਾਣੀ। ਜੇਕਰ 30-35 ਸਾਲ ਬਾਅਦ ਇਸਦੇ ਨਤੀਜੇ ਦੇਖੀਏ ਤਾਂ:

- ਪਿਛਲੇ ਪੱਚੀ ਸਾਲ ਵਿਚ ਹਿੰਦੋਸਤਾਨ (ਤੇ ਪੰਜਾਬ ਖਾਸ ਕਰਕੇ) ਦੀ ਮਿੱਟੀ ਪ੍ਰਤੀ ਸਾਲ 80 ਲੱਖ ਤੋਂ 1 ਕਰੋੜ ਟਨ ਦੇ ਹਿਸਾਬ ਪੌਸ਼ਟਿਕ ਤੱਤਾਂ ਦੇ ਘਾਟੇ ਵਿਚ ਜਾ ਰਹੀ ਹੈ।
- 70 ਖੇਤੀ ਅਧੀਨ ਰਕਬੇ ਵਿਚੋਂ ਜ਼ਰਖੇਜ਼ੀ ਤੱਤ 50 ਕਿਲੋਗ੍ਰਾਮ ਪ੍ਰਤੀ ਹੈਕਟੇਅਰ ਪ੍ਰਤੀ ਸਾਲ ਨਸ਼ਟ ਹੋ ਰਹੇ ਹਨ।
- ਮੁੱਖ ਉਪਜਾਊ ਤੱਤ (ਨਾਈਟਰੋਨ, ਪੋਟਾਸ਼ ਤੇ ਫਾਸਫੋਰਸ) 60 ਲੱਖ ਟਨ ਪ੍ਰਤੀ ਸਾਲ ਨਸ਼ਟ ਹੋ ਰਹੇ ਹਨ।



- ਕੁਲ ਖੇਤੀ ਯੋਗ ਰਕਬੇ ਦਾ 47 ਪ੍ਰਤੀਸ਼ਤ ਹਿੱਸਾ ਜ਼ਿੰਕ ਦੀ ਘਾਟ ਥੱਲੇ ਹੈ।
- ਹਰੇਕ ਸਾਲ ਉਪਜ ਦੀ ਵਾਧਾ ਦਰ ਘਟ ਰਹੀ ਹੈ।

ਵੱਧ ਯੂਰੀਆ: ਹਿੰਦੁਸਤਾਨ ਰਸਾਇਣਕ ਖਾਦ ਦੀ ਵਰਤੋਂ ਵਿਚ ਸੰਸਾਰ ਵਿਚ ਤੀਜਾ ਥਾਂ ਰਖਦਾ ਹੈ ਪਰ ਉਪਜ ਪੱਖੋਂ 15-ਵੇਂ ਸਥਾਨ ਉਪਰ ਹੈ। ਇਸਦਾ ਵੱਡਾ ਕਾਰਨ ਹੈ ਐਨ. ਪੀ. ਕੇ. ਦੇ ਜੋੜ ਵਿਚ ਅਸੀਂ ਸਭ ਤੋਂ ਜ਼ਿਆਦਾ ਟਾਈਟਰੋਜਨ (ਯੌਰੀਆ) ਦੀ ਵਰਤੋਂ ਕਰ ਰਹੇ ਹਾਂ। ਐਨ+ਪੀ+ਕੇ ਦੀ ਸਹੀ ਮਿਕਦਾਰ 4:2:1 (ਐਨ. ਪੀ. ਕੇ.= ਨਾਈਟਰੋਜਨ+ਫਾਸਫੋਰਸ) ਹੁੰਦੀ ਹੈ। ਪਰ ਪੰਜਾਬ ਵਿਚ ਇਹ 28:8:1 ਦੇ ਕਰੀਬ ਹੈ। ਇਸ ਨਾਲ ਮਿੱਟੀ ਵਿਚਲੇ ਉਪਜਾਊ ਤੱਤਾਂ ਦਾ ਤਵਾਜਨ ਬਹੁਤ ਬੁਰੀ ਤਰ੍ਹਾਂ ਵਿਗੜ ਰਿਹਾ ਹੈ। ਵੈਸੇ ਇਹ ਨਹੀਂ ਕਿ ਕਿਸਾਨ ਨੂੰ ਇਹ ਸਭ ਪਤਾ ਨਹੀਂ। ਪਰ ਸਰਕਾਰੀ ਪਾਲਿਸੀ ਅਜਿਹੀ ਹੈ ਕਿ ਯੂਰੀਆ ਬਾਕੀ ਦੋ ਉਪਜਾਊ ਤੱਤਾਂ ਨਾਲੋਂ ਸਸਤਾ ਹੈ ਅਤੇ ਫਸਲ ਇਕ ਦਮ ਹਰੀ ਭਾਹ ਮਾਰਨ ਲੱਗ ਜਾਂਦੀ ਹੈ। ਇਸ ਨਾਲ ਕਿਸਾਨ ਖੁਸ਼ ਤੇ ਮਿੱਟੀ ਨਰਾਜ਼ ਹੋ ਜਾਂਦੀ ਹੈ। ਬਾਕੀ ਦੋ ਤੱਤ ਮਹਿੰਗੇ ਹੋਣ ਕਰਕੇ ਕਿਸਾਨ ਦੀ ਪਹੁੰਚ ਤੋਂ ਬਾਹਰ ਹਨ। (ਰਸਾਇਣਕ ਖਾਦਾਂ ਪ੍ਰਤੀ ਸਰਕਾਰੀ ਪਾਲਿਸੀ ਸਮਝਣ ਲਈ ਦੂਸਰੀ ਅੰਤਰ-ਰਾਸ਼ਟਰੀ ਐਗਰੋ ਕੌਮੀ ਕਾਂਗਰਸ ਆਨ ਬੈਲੈਸਿੰਗ ਫੂਡ ਐਂਡ ਐਨਵਾਇਰਨਮੈਂਟ ਸਕਿਊਰਟੀ ਨਵੀਂ ਦਿੱਲੀ-2002 ਦਾ ਸੋਵੀਨਾਰ ਦੇਖਿਆ ਜਾ ਸਕਦਾ ਹੈ)

ਪ੍ਰਤੀ ਏਕੜ ਵੱਧ ਝਾੜ: ਸਾਡੀ ਇਸ ਪਹੁੰਚ ਨੇ ਸਾਡੀ ਉਪਜ ਕਣਕ ਚੌਲ ਤੱਕ ਮਹਿਦੂਦ ਕਰ ਦਿੱਤੀ ਹੈ। ਬਾਕੀ ਅਸਰਾਤ ਦੇ ਨਾਲ ਨਾਲ ਫਲੀਦਾਰ ਫਸਲਾਂ ਦੀ ਅਣਹੋਂਦ ਮਿੱਟੀ ਨੂੰ ਕੁਦਰਤੀ ਤਵਾਜਨ ਤੋਂ ਵਾਂਝਾ ਕਰ ਰਹੀ ਹੈ। ਪੰਜਾਬ ਵਿਚ ਦਾਲਾਂ ਅਧੀਨ ਰਕਬਾ 1966 ਵਿਚ 14 ਪ੍ਰਤੀਸ਼ਤ ਸੀ ਤੇ 1999 ਵਿਚ ਇਕ ਪ੍ਰਤੀਸ਼ਤ। ਇਵੇਂ ਜਿਵੇਂ ਤੇਲ ਦੇ ਬੀਜ ਦਾ ਰਕਬਾ 6 ਪ੍ਰਤੀਸ਼ਤ ਤੋਂ ਘਟਕੇ 1.8 ਪ੍ਰਤੀਸ਼ਤ ਰਹਿ ਗਿਆ ਹੈ। ਫਲੀਦਾਰ ਫਸਲਾਂ ਦੀ ਮਿੱਟੀ ਨੂੰ ਸਿਹਤਯਾਬ ਰੱਖਣ ਦੀ ਕੁੱਵਤ ਇਕ ਜਾਣੀ-ਪਛਾਣੀ ਗੱਲ ਹੈ।

**ਵੱਧ ਪਾਣੀ ਦੀ ਵਰਤੋਂ:** ਕਣਕ ਚੌਲ ਫਸਲੀ ਚੱਕਰ ਲਈ ਅਸੀਂ ਲੋੜ ਤੋਂ ਜ਼ਿਆਦਾ ਪਾਣੀ ਦੀ ਵਰਤੋਂ ਕਰ ਰਹੇ ਹਾਂ। ਇਸ ਸਕੀਮ ਅਧੀਨ ਰਕਬਾ ਵੀ ਬਹੁਤ ਵਧ ਗਿਆ ਹੈ ਅਤੇ ਜ਼ਮੀਨਦੋਜ਼ ਪਾਣੀ ਦੀ ਵਰਤੋਂ ਵੀ ਬਹੁਤ ਜ਼ਿਆਦਾ ਵਧ ਗਈ ਹੈ। ਇਸ ਨਾਲ ਹੋਣ ਵਾਲੇ ਵਾਤਾਵਰਨਕ ਨੁਕਸਾਨ ਤਾਂ ਸਭ ਨੂੰ ਪਤਾ ਹੀ ਹਨ। ਅਸੀਂ ਗੱਲ ਮਿੱਟੀ ਨੂੰ ਹੋਣ ਵਾਲੇ ਨੁਕਸਾਨ ਦੀ ਕਰ ਰਹੇ ਹਾਂ। ਚੌਲਾਂ ਦੀ ਖੇਤੀ ਲਈ ਅਸੀਂ ਖੇਤਾਂ ਨੂੰ ਪਾਣੀ ਨਾਲ ਭਰਦੇ ਹਾਂ। ਗਰਮੀ ਦੇ ਮਹੀਨੇ ਵਿਚ ਪਾਣੀ ਉੱਡਦਾ ਰਹਿੰਦਾ ਹੈ ਪਰ ਪਾਣੀ ਵਿਚਲੇ ਲੂਣ ਧਰਤੀ ਉਪਰ ਜਮ੍ਹਾਂ ਹੁੰਦੇ ਰਹਿੰਦੇ ਹਨ। ਇਸ ਤਰ੍ਹਾਂ ਮਿੱਟੀ ਦਾ ਕੱਲਰ ਸ਼ੁਰੂ ਹੋ ਜਾਂਦਾ ਹੈ। ਮਿੱਟੀ ਵਿਚ ਜਮਾਂ ਵੱਧ ਲੂਣ ਦੀ ਮਾਤਰਾ ਨਾਲ ਮਿੱਟੀ ਅਤੇ ਪੌਦੇ ਦੇ ਸਿਸਟਮ ਵਿਚ ਉਲਟ ਔਸਮੋਸਿਸ ਦੀ ਪ੍ਰਕ੍ਰਿਆ ਸ਼ੁਰੂ ਹੋ ਜਾਂਦੀ ਹੈ। ਯਾਨੀ ਕਿ ਪੌਦੇ ਦੀਆਂ ਜੜਾਂ ਧਰਤੀ ਵਿਚੋਂ ਪਾਣੀ ਤੇ ਪੌਸ਼ਟਿਕ ਤੱਤ ਚੂਸਣ ਦੀ ਬਜਾਏ ਇਹ ਚੀਜ਼ਾਂ ਵਾਪਸ ਧਰਤੀ ਵੱਲ ਭੇਜਣਾ ਸ਼ੁਰੂ ਕਰ ਦਿੰਦੀਆਂ ਹਨ। ਬਹੁਤ ਵਾਰ ਸਭ ਕੁਝ ਹੁੰਦੇ ਸੁੰਦੇ ਫਸਲ ਦਾ ਝਾੜ ਘਟ ਜਾਂਣਾ ਇਸੇ ਕਾਰਨ ਕਰਕੇ ਹੁੰਦਾ ਹੈ।

ਇਹ ਤਾਂ ਸਾਰਾ ਕੁੱਝ ਹੈ ਜੋ ਹੋ ਰਿਹਾ ਹੈ। ਹੁਣ ਸੁਆਲ ਪੈਦਾ ਹੁੰਦਾ ਹੈ ਕਿ ਸਾਨੂੰ ਮਿੱਟੀ ਜਿਹੜੀ ਸਾਡੀ ਜ਼ਿੰਦਗੀ ਦਾ ਦਾਰੋਮਦਾਰ ਹੈ ਨੂੰ ਬਚਾਉਣ ਲਈ ਕੀ ਕਰਨਾ ਚਾਹੀਦਾ ਹੈ। ਇਹ ਕੋਈ ਅਜਿਹੀ ਗੱਲ ਨਹੀਂ ਹੈ ਕਿ ਜਿਸਦਾ ਕਿਸੇ ਨੂੰ ਪਤਾ ਨਹੀਂ। ਪਰ ਸਿਆਸੀ ਇੱਛਾ ਸ਼ਕਤੀ ਦੇ ਨਾਲ ਨਾਲ ਕਿਸਾਨ ਦਾ ਆਪਣਾ ਵੀ ਫਰਜ਼ ਬਣਦਾ ਹੈ ਕਿ ਉਹ ਆਪਣੇ ਖੇਤ ਦੀ ਮਿੱਟੀ ਜਿਹੜੀ ਉਸਦਾ ਟੱਬਰ ਪਾਲਦੀ ਹੈ ਦੀ ਸਿਹਤ ਦਾ ਖਿਆਲ ਕਰੇ। ਕੁਝ ਕੁ ਸੌਖੇ ਸੁਝਾਅ ਜਿਹੜੇ ਕਿ ਕਿਸਾਨ ਆਪਣੇ ਪੱਧਰ ਤੇ ਕਰ ਸਕਦਾ ਹੈ, ਕਿਉਂਕਿ ਸਰਕਾਰਾਂ ਦੀਆਂ ਪਾਲਸੀਆਂ ਨੂੰ ਇੰਤਜ਼ਾਰ ਕਰਦੇ ਕਰਦੇ ਝੁੱਗਾ ਚੌੜ ਹੋ ਚੁੱਕਾ ਹੈ। ਕੁੱਝ ਨਵਾਂ ਸਿੱਖਣ ਦੀ ਜ਼ਰੂਰਤ ਨਹੀਂ ਹੈ ਬਲਕਿ ਪੁਰਾਣੇ ਨੂੰ ਯਾਦ ਕਰਨ ਦੀ ਲੋੜ ਹੈ। ਇਹ ਤਜਰਬਾ ਛੋਟੇ ਪੱਧਰ ਤੇ ਕਰਕੇ ਵੇਖਿਆ ਜਾ ਸਕਦਾ ਹੈ।

ਮਸ਼ਹੂਰ ਖੇਤੀ ਸਾਇੰਸਦਾਨ ਬੀ. ਸਵਾਮੀਨਾਥਨ ਦੀ ਚੇਤਾਵਨੀ ਵਜ਼ਨਦਾਰ ਹੈ। ਜਿੱਥੇ ਉਸਨੇ ਰਵਾਇਤੀ ਖਾਦਾਂ, ਪਾਣੀ ਨੂੰ ਸੰਭਾਲਣ ਦੇ ਰਵਾਇਤੀ ਢੰਗ, ਰਵਾਇਤੀ ਫਸਲਾਂ ਆਦਿ ਨੂੰ ਨਵੇਂ ਤਰੀਕਿਆਂ ਦੇ ਸਹਿਯੋਗ ਵਿਚ ਵਰਤਣ ਦੀ ਸਲਾਹ ਦਿੱਤੀ ਸੀ। ਅੱਜ ਕੱਲ ਬਹੁਤ ਸਾਰੇ ਖੇਤੀ ਮਾਹਿਰ ਰਵਾਇਤੀ ਸਿਆਣਪ ਨੂੰ ਅਪਣਾਉਣ ਦੇ ਮੁਦਈ ਹਨ ਜਿਵੇਂ:-

1. ਪੁਰਾਣੇ ਖੇਤੀ ਢੰਗ ਖੇਤ ਦੇ ਪੱਧਰ ਤੇ ਜਾਂ ਛੋਟੇ ਇਲਾਕੇ ਦੇ ਪੱਧਰ ਤੇ ਵਾਤਾਵਰਣ ਨੂੰ ਪੂਰੀ ਤਰ੍ਹਾਂ ਵਰਤਣ ਦੇ ਹੱਕ ਵਿਚ ਸਨ(....) ਮਿਸਾਲ ਦੇ ਤੌਰ ਤੇ ਖੇਤ ਦੀ ਸਿੱਲ ਸਾਂਭਣੀ।
2. ਰਵਾਇਤੀ ਢੰਗ ਪਦਾਰਥ ਅਤੇ ਪਾਣੀ ਨੂੰ ਸੁਚੱਜੇ ਗੇੜ ਵਿਚ ਪਾਕੇ ਵਾਰ ਵਾਰ ਵਰਤਣ ਵਿਚ ਮੁਹਾਰਤ ਰਖਦੇ ਸਨ।
3. ਸਥਾਨਕ ਹਾਲਤਾਂ ਦੇ ਮੁਤਾਬਕ ਸਥਾਨਕ ਜ਼ਰੀਏ ਦੇ ਇਸਤੇਮਾਲ। ਮਿਸਾਲ ਦੇ ਤੌਰ ਤੇ ਆਪਣੀ ਲੇਬਰ ਹੱਥੀਂ ਕੰਮ ਜਾਂ ਪਸ਼ੂਆਂ ਤੋਂ ਕੰਮ ਲੈਣਾ।
4. ਫਸਲਾਂ ਦੀਆਂ ਆਪਣੀਆਂ ਨਸਲਾਂ ਤੇ ਨਿਰਭਰਤਾ ਅਤੇ ਫਸਲਾਂ ਅਤੇ ਜੰਗਲੀ ਜਾਨਵਰਾਂ, ਨਦੀਨਾ ਆਦਿ ਦੇ ਸਹਿਯੋਗ ਦੀ ਪਛਾਣ।
5. ਖੇਤਾਂ ਨੂੰ ਕਦੀ ਕਦੀ ਸਾਲ ਲੈਣ ਦੇਣ ਦੀ ਵਿਵਸਥਾ। ਖੇਤ ਨੂੰ ਥੋੜੇ ਸਮੇਂ ਜਾਂ ਇਕ ਫਸਲ ਤੋਂ ਨਿਜ਼ਾਤ ਦਿਵਾਉਣੀ ਮਿੱਟੀ ਦੀ ਸਿਹਤਯਾਬੀ ਵਾਸਤੇ ਜ਼ਰੂਰੀ।
6. ਫਲੀਦਾਰ ਫਸਲਾਂ ਭਾਵੇਂ ਖਾਦ ਵਾਸਤੇ ਹੀ ਸੀ। ਹਰੀ ਖਾਦ ਜਿਹੜੀ ਦੋ ਫਸਲਾਂ ਦੇ ਵਿਚਕਾਰਲੇ ਸਮੇਂ ਵਿਚ ਤਿਆਰ ਹੋ ਸਕਦੀ ਹੈ ਮਿੱਟੀ ਦੀ ਸਿਹਤ ਨੂੰ ਬਹੁਤ ਹੱਦ ਤੱਕ ਬਰਕਰਾਰ ਰਖ ਸਕਦੀ ਹੈ।
7. ਰਸਾਇਣਕ ਖਾਦਾਂ ਦੇ ਨਾਲ ਨਾਲ ਰੂੜੀ ਦੀ ਖਾਦ ਦਾ ਇਸਤੇਮਾਲ।
8. ਫਸਲ ਕੱਟਣ ਤੋਂ ਬਾਅਦ ਪਰਾਲੀ ਨੂੰ ਅੱਗ ਲਾਉਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਕਿਉਂਕਿ ਇਸ ਤਰ੍ਹਾਂ ਲੱਖਾਂ ਦੀ ਤਾਦਾਦ ਵਿਚ

ਛੋਟੇ ਜੀਵਾਣੂ ਅਤੇ ਵੱਡੇ ਕੀੜੇ ਮਕੌੜੇ ਤੇ ਗੰਡੋਏ ਆਦਿ ਸੜ ਜਾਂਦੇ ਹਨ ਜਿਹੜੇ ਅਨੰਤ ਸਮੇਂ ਤੋਂ ਮਿੱਟੀ ਦਾ ਇਕ ਜ਼ਰੂਰੀ ਅੰਗ ਹਨ।

9. ਮਹਾਂਰਾਸ਼ਟਰ ਦੇ ਇਕ ਕਿਸਾਨ ਪੰਧਾਰੀ ਪਾਂਡੇ ਦਾ ਖਾਦ ਬਣਾਉਣ ਦਾ ਤਰੀਕਾ ਬਹੁਤ ਕਾਰ ਆਮਦ ਹੈ। ਇਸਨੂੰ ਨਾਦੇਪ ਤਰੀਕਾ ਆਖਦੇ ਹਨ। ਇਸ ਨਾਲ ਖੇਤੀ ਦੇ ਨਦੀਨ, ਪਰਾਲੀ, ਬੱਚਖੁੱਚ, ਰੇਤਾ ਅਤੇ ਗੋਹੇ ਦੇ ਘੋਲ ਦੀਆਂ ਤਹਿਆਂ ਲਾ ਕੇ ਬਹੁਤ ਵਧੀਆ ਖਾਦ ਤਿਆਰ ਕੀਤੀ ਜਾ ਸਕਦੀ ਹੈ। ਤਰੀਕਾ ਇਹ ਹੈ ਕਿ ਇੱਟਾਂ ਦੀ ਇੱਕ 101 $10' \times 4' \times 3'$ ਦੀ ਖੱਡੀ ਤਿਆਰ ਕਰੋ। ਖੱਡੀ ਮੋਰੀਆਂ ਛੱਡ ਛੱਡ ਕੇ ਬਣਾਉਣੀ ਹੈ। ਇਸ ਵਿਚ ਪਹਿਲਾਂ ਖੇਤੀ ਬੱਚਖੁੱਚ ਦੀ ਦਸ ਇੰਚ ਤਹਿ ਲਾ ਦਿਉ । ਫਿਰ ਉਪਰ ਗੋਹੇ ਦੇ ਘੋਲ ਨਾਲ ਇਸ ਨੂੰ ਗਿੱਲਾ ਕਰ ਦਿਉ। ਉਪਰ ਮਿੱਟੀ ਦੀ 2 ਇੰਚ ਤਹਿ ਲਾ ਦਿਉ। ਫਿਰ ਗੋਹੇ ਦਾ ਘੋਲ ਪਾ ਦਿਉ। ਫਿਰ ਅਗਲੀ ਤਹਿ ਬਚੇ ਖੁਚੇ ਪਰਾਲੀ ਪੱਤੇ ਆਦਿ ਦੀ ਲਾ ਦਿਉ, ਫਿਰ ਗੋਹੇ ਦਾ ਘੋਲ, ਫਿਰ ਮਿੱਟੀ ਇਸ ਤਰ੍ਹਾਂ ਤਿੰਨ ਜਾਂ ਚਾਰ ਫੁੱਟ ਉੱਚਾ 4 ਫੁੱਟ ਚੌੜਾ ਅਤੇ 10 ਫੁੱਟ ਲੰਬਾਈ ਦਾ ਇਕ ਪਲੇਟਫਾਰਮ ਬਣ ਜਾਵੇਗਾ। 95 ਦਿਨ ਵਿਚ ਬਹੁਤ ਵਧੀਆ ਖਾਦ ਤਿਆਰ ਹੋ ਸਕਦੀ ਹੈ। ਇਸ ਨੂੰ ਉਪਰੋਂ ਪਣੀ ਛਿੜਕਦੇ ਰਹਿਣਾ ਚਾਹੀਦਾ ਹੈ।

ਇਸੇ ਤਰਾਂ ਖੇਤਾਂ ਵਿਚ ਗੰਡੋਏ ਵਧਾਉਣੇ ਅਤੇ ਗੰਡੋਇਆਂ ਤੋਂ ਖਾਦ ਤਿਆਰ ਕਰਨ ਦੇ ਆਸਾਨ ਤਰੀਕੇ ਅਪਣਾਏ ਜਾ ਸਕਦੇ ਹਨ।

ਅੱਜ ਬਹੁਤ ਸਾਰੇ ਵਿਗਿਆਨੀ ਤੇ ਵਾਤਾਵਰਣ ਮਾਹਿਰ ਤੇ ਸਮਾਜੀ ਚੇਤਨਾ ਰੱਖਣ ਵਾਲੇ ਵਿਅਕਤੀ ਇਸ ਗੱਲ ਪ੍ਰਤੀ ਜਾਗਰੂਕ ਹੋ ਰਹੇ ਹਨ ਕਿ ਜੇਕਰ ਅਸੀਂ ਆਪਣੇ ਆਪ ਨੂੰ ਸੁਰੱਖਿਅਤਰੱਖਣਾ ਹੈ ਤਾਂ ਸਾਡ ਧਿਆਨ ਫਸਲਾਂ ਨਾਲੋਂ ਜ਼ਿਆਦਾ ਮਿੱਟੀ ਵੱਲ ਹੋਣਾ ਚਾਹੀਦਾ ਹੈ।

## ਏਕਤਾ ਦੀ ਖੁਸ਼ਖਬਰੀ

*ਲੰਬੇ ਸਮੇਂ ਤੋਂ ਤਰਕਸ਼ੀਲ ਹਲਕਿਆਂ ਅੰਦਰ ਤਰਕਸ਼ੀਲ ਸੁਸਾਇਟੀਆਂ ਦੀ ਏਕਤਾ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਸੀ। ਦੋਵਾਂ ਸੁਸਾਇਟੀਆਂ, ਤਰਕਸ਼ੀਲ ਸੁਸਾਇਟੀ ਭਾਰਤ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਆਗੂ ਟੀਮਾਂ ਨੇ ਮਿਲ ਬੈਠ ਕੇ ਲੰਬੇ ਵਿਚਾਰ-ਵਟਾਂਦਰੇ ਤੋਂ ਬਾਅਦ ਦੋਨਾਂ ਸੁਸਾਇਟੀਆਂ ਨੂੰ ਭੰਗ ਕਰਕੇ ਇੱਕ ਜਥੇਬੰਦੀ ਬਣਾ ਲਈ ਹੈ। ਇਹ ਜਥੇਬੰਦੀ ਹੁਣ ਤੋਂ ਅੱਗੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਨਾਂ ਹੇਠ ਕੰਮ ਕਰੇਗੀ ਅਤੇ ਇਸ ਜਥੇਬੰਦੀ ਦਾ ਬੁਲਾਰਾ "ਤਰਕਸ਼ੀਲ" ਮੈਗਜੀਨ ਹੋਵੇਗਾ।*

*..ਆਗੂ ਕਮੇਟੀ*

## ਕਾਰਵਾਈ ਸੂਚਨਾ

*ਮਿਤੀ 20.4.2002 ਨੂੰ ਤਿਆਰੀ ਕਮੇਟੀ ਦੇ ਫੈਸਲੇ ਅਨੁਸਾਰ ਪੰਜਾਬ ਵਿਚ 12 ਥਾਵਾਂ ਤੇ ਦੋਨਾਂ ਤਰਕਸ਼ੀਲ ਸੁਸਾਇਟੀਆਂ ਦੀਆਂ ਇਕਾਈਆਂ ਵੱਖੋ-ਵੱਖ ਕੰਮ ਕਰਦੀਆਂ ਸਨ, ਉਹ ਅੱਜ ਤੋਂ ਇਕੱਠੀਆਂ ਕੰਮ ਕਰਨਗੀਆਂ। ਸਾਰੇ ਯੂਨਿਟ ਆਪਣੀ ਨਵੀਂ ਮੈਂਬਰਸ਼ਿੱਪ ਕਰਕੇ ਨਵੀਂ ਚੋਣ ਕਰਨਗੇ। ਜਿੰਨ੍ਹਾਂ ਯੂਨਿਟਾਂ ਨੇ ਮਾਰਚ, 2003 ਵਿਚ ਚੋਣ ਕਰ ਲਈ ਹੈ, ਉਹਨਾਂ ਦੀ ਉਹੀ ਚੋਣ ਠੀਕ ਮੰਨੀ ਜਾਵੇਗੀ ਪਰ ਉਪਰੋਕਤ 12 ਥਾਵਾਂ ਤੇ ਦੋਨੋਂ ਸੁਸਾਇਟੀਆਂ ਦੀਆਂ ਇਕਾਈਆਂ ਕੰਮ ਕਰਦੀਆਂ ਹਨ, ਉਹਨਾਂ ਨੂੰ ਦੁਬਾਰਾ ਇਕੱਠਿਆਂ ਚੋਣ ਕਰਨੀ ਹੋਵੇਗੀ। ਇਨ੍ਹਾਂ ਇਕਾਈਆਂ ਦੇ ਨਾਮ ਹਨ : ਬੰਗਾ, ਨਵਾਂ ਸ਼ਹਿਰ, ਜਲੰਧਰ, ਲੁਧਿਆਣਾ, ਰਾੜਾ ਸਾਹਿਬ, ਖਰੜ, ਪਟਿਆਲਾ, ਬਰਨਾਲਾ, ਭੀਖੀ, ਫਰੀਦਕੋਟ, ਜ਼ੀਰਾ ਅਤੇ ਧਰਮਕੋਟ।*

*ਇਕੱਤਰ ਹੋਈ ਮੈਂਬਰਸ਼ਿੱਪ ਫੀਸ ਵਿਚੋਂ ਇਸ ਵਾਰ 30 ਰੁਪੈ ਪ੍ਰਤੀ ਮੈਂਬਰ ਦੇ ਹਿਸਾਬ ਨਾਲ ਸਟੇਟ ਕਮੇਟੀ ਨੂੰ ਜਮ੍ਹਾਂ ਕਰਾਉਣੇ ਲਾਜ਼ਮੀ ਹੋਣਗੇ ਅਤੇ ਚੋਣ ਸੂਚੀਆਂ ਅਤੇ ਰਿਪੋਰਟਾਂ ਆਦਿ ਸਾਰਾ ਕੁੱਝ ਮਿਤੀ 31 ਮਈ, 2003 ਤੱਕ ਮੁੱਖ ਦਫਤਰ, ਬਰਨਾਲਾ ਵਿਚ ਪੁੱਜਦਾ ਕਰਨਾ ਹੋਵੇਗਾ। ਚੋਣ ਅਮਲ ਮੁਕੰਮਲ ਕਰਨ ਵਾਲੀਆਂ ਇਕਾਈਆਂ ਹੀ ਡੈਲੀਗੇਟ ਇਜਲਾਸ ਵਿਚ ਭਾਗ ਲੈ ਸਕਣਗੀਆਂ। ਇਕਾਈ ਦੇ ਪ੍ਰਧਾਨ ਅਤੇ ਸਕੱਤਰ ਤੋਂ ਇਲਾਵਾ ਇਕਾਈ ਦੇ 10 ਮੈਂਬਰਾਂ ਪਿੱਛੇ ਇੱਕ ਵਾਧੂ ਡੈਲੀਗੇਟ ਹੋਵੇਗਾ ਅਤੇ 20 ਪਿੱਛੇ ਦੋ ਡੈਲੀਗੇਟ ਹੋਣਗੇ। ਇਕ ਇਕਾਈ ਵੱਲੋਂ ਵੱਧ ਤੋਂ ਵੱਧ ਦੋ ਦਰਸ਼ਕ ਇਜਲਾਸ ਵਿਚ ਬੈਠ ਸਕਣਗੇ।*

*ਡੈਲੀਗੇਟ ਇਜਲਾਸ 28-29 ਜੂਨ, 2003 ਨੂੰ ਗੋਬਿੰਦ ਬਾਂਸਲ ਚੈਰੀਟੇਬਲ ਟਰਸਟ ਨੇੜੇ ਸ਼ੇਖਾ ਫਾਟਕ, ਬਰਨਾਲਾ ਵਿਖੇ 28 ਜੂਨ ਨੂੰ ਦੁਪਹਿਰ ਦੇ 12 ਵਜੇ ਸ਼ੁਰੂ ਹੋਵੇਗਾ। ਹਰ ਇੱਕ ਭਾਗ ਲੈਣ ਵਾਲੇ ਡੈਲੀਗੇਟ ਅਤੇ ਦਰਸ਼ਕ ਲਈ ਇੰਟਰੀ ਫੀਸ ਬਾਅਦ ਵਿੱਚ ਤਹਿ ਕਰਕੇ ਦੱਸੀ ਜਾਵੇਗੀ।*



ਵਿਚਾਰ-ਵਿਸਥਾਰ:

# ਸਿਆਹੀ ਦਾ ਇੱਕ ਤੁਪਕਾ, ਲੱਖਾਂ ਲੋਕਾਂ ਨੂੰ ਸੋਚਾਂ ਵਿੱਚ ਪਾ ਦਿੰਦਾ ਹੈ।

*ਇਹ ਕਥਨ ਲਿਖੇ ਹੋਏ ਸ਼ਬਦਾਂ ਦੀ ਮਹੱਤਤਾ ਨੂੰ ਬੜੇ ਸੰਖੇਪ ਅਤੇ ਖ਼ੂਬਸੂਰਤ ਰੂਪ ਵਿਚ ਪ੍ਰਗਟਾਉਂਦਾ ਹੈ। ਸਿਆਹੀ ਦੇ ਇੱਕ ਤੁਪਕੇ ਨਾਲ ਕੁਝ ਸ਼ਬਦ ਜਾਂ ਕੁਝ ਫ਼ਿਕਰੇ ਲਿਖੇ ਜਾਂਦੇ ਹਨ, ਇਨ੍ਹਾਂ ਸ਼ਬਦਾਂ ਨੂੰ ਲੱਖਾਂ ਲੋਕ ਪੜ੍ਹਦੇ ਹਨ ਅਤੇ ਪੜ੍ਹ ਕੇ ਸੋਚਦੇ ਹਨ। ਕੋਈ ਵਿਅਕਤੀ ਜਦ ਆਪਣੇ ਵਿਚਾਰ ਬੋਲਕੇ ਦੂਸਰੇ ਵਿਅਕਤੀਆਂ ਅੱਗੇ ਪੇਸ਼ ਕਰਦਾ ਹੈ ਤਾਂ ਉਹ ਵਿਚਾਰ ਕੇਵਲ ਉਨ੍ਹਾਂ ਚੰਦ ਬੰਦਿਆਂ ਤੱਕ ਹੀ ਜਾਂਦੇ ਹਨ ਜੋ ਉਸ ਵਕਤ ਉਸਨੂੰ ਸੁਣ ਰਹੇ ਹੁੰਦੇ ਹਨ। ਸੋ ਬੋਲ ਕੇ ਪੇਸ਼ ਕੀਤੇ ਜਾਂਦੇ ਵਿਚਾਰ ਇੱਕ ਵਿਸ਼ੇਸ਼ ਸਮੇਂ ਅਤੇ ਸਥਾਨ ਤੀਕ ਸੀਮਤ ਰਹਿੰਦੇ ਹਨ ਉਸਤੋਂ ਅੱਗੇ ਹੋਰ ਲੋਕਾਂ ਰਾਹੀਂ ਅਸਿੱਧੇ ਰੂਪ ਵਿਚ ਹੀ ਜਾਂਦੇ ਹਨ। ਪਰ ਜੋ ਵਿਚਾਰ ਸਿਆਹੀ ਨਾਲ ਲਿਖੇ ਜਾਂਦੇ ਹਨ ਉਹ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਵਿਚੋਂ ਨਿਕਲਕੇ ਹਰ ਯੁੱਗ ਅਤੇ ਹਰ ਕੌਮ ਦੇ ਲੋਕਾਂ ਤੱਕ ਪਹੁੰਚ ਸਕਣ ਦੇ ਕਾਬਲ ਹੋ ਜਾਂਦੇ ਹਨ ਅਤੇ ਉਪਰੋਕਤ ਕਥਨ ਅਨੁਸਾਰ ਲੱਖਾਂ ਲੋਕਾਂ ਨੂੰ ਸੋਚਾਂ ਵਿਚ ਪਾ ਦਿੰਦੇ ਹਨ।*

*ਮਨੁੱਖਤਾ ਦੇ ਇਤਿਹਾਸ ਉਤੇ ਨਜ਼ਰ ਮਾਰੀਏ ਤਾਂ ਸਪਸ਼ਟ ਹੁੰਦਾ ਹੈ ਕਿ ਲਿਖੇ ਹੋਏ ਸ਼ਬਦਾਂ ਨੇ ਸਮੇਂ ਸਮੇਂ ਤੇ ਕਿਵੇਂ ਆਪਣਾ ਅਸਰ ਦਿਖਾਇਆ ਹੈ। ਸਿਆਹੀ ਦੇ ਤੁਪਕੇ ਨਾਲ ਲੱਖਾਂ ਲੋਕ ਕੇਵਲ ਸੋਚਾਂ ਵਿਚ ਹੀ ਨਹੀਂ ਪੈਂਦੇ ਸਗੋਂ ਉਨ੍ਹਾਂ ਸੋਚਾਂ ਦੇ ਆਧਾਰ ਤੇ ਅਮਲ ਕਰਨ ਵੱਲ ਵੀ ਤੁਰਦੇ ਹਨ। ਛਾਪੇਖਾਨੇ ਦੀ ਕਾਢ ਨਾਲ ਮਨੁੱਖ ਨੇ ਲਿਖਤੀ ਵਿਚਾਰਾਂ ਨੂੰ ਬਹੁਤ ਵੱਡੇ ਪੱਧਰ ਤੇ ਹੋਰ ਲੋਕਾਂ ਤੀਕ ਪਹੁੰਚਾਣ ਦੀ ਸਮਰੱਥਾ ਵਿਕਸਤ ਕਰ ਲਈ ਜਿਸ ਨਾਲ ਸਿਆਹੀ ਦੇ ਤੁਪਕੇ ਦੀ ਮਨੁੱਖ ਲਈ ਮਹੱਤਤਾ ਬਹੁਤ ਵੱਡੀ ਹੋ ਗਈ। ਇਸ ਛਾਪੇਖਾਨੇ ਦੀ ਕਾਢ ਸਦਕਾ ਯੌਰਪ ਵਿਚ ਪੰਦਰਵੀਂ-ਸੋਲਵੀਂ ਸਦੀ ਵਿਚ ਤਰਕ ਅਤੇ ਗਿਆਨ ਦੀ ਲਹਿਰ ਚੱਲਣੀ ਸੰਭਵ ਹੋਈ ਜਿਸਨੇ ਯੌਰਪ ਵਿਚੋਂ ਮੱਧਯੁੱਗੀ ਕਦਰਾਂ ਕੀਮਤਾਂ ਖਤਮ ਕਰਕੇ ਉਥੋਂ ਦਾ ਸਾਰਾ ਸਮਾਜਿਕ ਰਾਜਨੀਤਿਕ ਢਾਂਚਾ ਬਦਲ ਕੇ ਰੱਖ ਦਿੱਤਾ। ਜੋ ਰੂਸੋ ਅਤੇ ਵਾਲਟੇਅਰ ਵਰਗੇ ਚਿੰਤਕਾਂ ਨੇ ਸਿਆਹੀ ਦੇ ਤੁਪਕੇ ਵਰਤਕੇ ਉਥੋਂ ਦੇ ਲੋਕਾਂ ਨੂੰ ਸੋਚਾਂ ਵਿਚ ਪਾਇਆ ਤਾਂ ਹੀ ਫਰਾਂਸ ਦੀ ਕ੍ਰਾਂਤੀ ਵਰਗੀ ਸ਼ਾਨਦਾਰ ਇਤਿਹਾਸਕ ਘਟਨਾ ਵਾਪਰੀ। ਮਾਰਕਸ ਅਤੇ ਏਂਗਲਜ਼ ਵੱਲੋਂ ਵਰਤੀ ਸਿਆਹੀ ਨੇ ਸਾਰੇ ਸੰਸਾਰ ਦਾ ਇਤਿਹਾਸ ਬਦਲ ਕੇ ਰੱਖ ਦਿੱਤਾ। ਮਨੁੱਖਤਾ ਦੇ ਬੌਧਿਕ ਵਿਕਾਸ ਵਿਚ ਸਿਆਹੀ ਨਾਲ ਲਿਖੇ ਵਿਚਾਰਾਂ ਦਾ ਬਹੁਤ ਵੱਡਾ ਰੋਲ ਹੈ। ਕਾਲੀ ਸਿਆਹੀ ਨੇ ਹੀ ਮਨੁੱਖੀ ਮਨਾਂ ਵਿਚ ਪਾਏ ਜਾਂਦੇ ਹਨ੍ਹੇਰੇ ਨੂੰ ਦੂਰ ਕਰਕੇ ਰੋਸ਼ਨੀ ਦਾ ਰਾਹ ਦਿਖਾਇਆ ਹੈ।*

*ਜਿਹੜੀਆਂ ਤਾਕਤਾਂ ਸੰਸਾਰ ਨੂੰ ਹਨ੍ਹੇਰੇ ਵਿਚ ਰੱਖਣਾ ਚਾਹੁੰਦੀਆਂ ਹਨ ਉਹ ਸਿਆਹੀ ਦੀ ਸ਼ਕਤੀ ਤੋਂ ਬਹੁਤ ਡਰਦੀਆਂ ਹਨ ਅਤੇ ਜਦ ਵੀ ਮੌਕਾ ਮਿਲਦਾ ਹੈ ਇਸਤੇ ਵਾਰ ਕਰਦੀਆਂ ਹਨ। ਇਤਿਹਾਸ ਵਿਚ ਇਸਦੀ ਸਭ ਤੋਂ ਵੱਡੀ ਅਤੇ ਦੁਖਦਾਈ ਮਿਸਾਲ ਐਲਗਜੈਂਡਰੀਆ ਦਾ ਲਾਇਬਰੇਰੀ ਦਾ ਸਾੜ੍ਹੇ ਜਾਣਾ ਹੈ। ਇਹ ਲਾਇਬਰੇਰੀ ਪ੍ਰਾਚੀਨ ਰੋਮਨ ਸੱਭਿਅਤਾ ਦੀ ਬੜੀ ਫ਼ਖ਼ਰਯੋਗ ਪ੍ਰਾਪਤੀ ਸੀ ਜਿਸ ਵਿਚ ਉਸ ਸਮੇਂ ਤੱਕ ਲਿਖੀ ਗਈ ਹਰ ਕਿਤਾਬ ਦੀ ਕਾਪੀ ਰੱਖੀ ਗਈ ਸੀ। ਇਤਿਹਾਸਕ ਵੇਰਵਿਆਂ ਅਨੁਸਾਰ ਇਸ ਵਿਚ 4 ਲੱਖ ਕਿਤਾਬਾਂ ;ਸਨ ਜੋ ਉਸ ਸਮੇਂ ਦੇ ਸੰਦਰਭ ਵਿਚ ਦੇਖਿਆਂ ਬਹੁਤ ਵੱਡੀ ਗਿਣਤੀ ਬਣਦੀ ਹੈ। ਜਦ ਈਸਾਈਅਤ ਨੇ ਫੈਲਣਾ ਸ਼ੁਰੂ ਕੀਤਾ ਤਾਂ ਚੌਥੀ ਸਦੀ ਵਿਚ ਮਨੁੱਖਤਾ ਦੇ ਬੇਹੱਦ ਕੀਮਤੀ ਖਜ਼ਾਨੇ, ਇਸ ਲਾਇਬਰੇਰੀ ਨੂੰ ਸਾੜ ਦਿੱਤਾ ਗਿਆ। ਇਹ ਲਾਇਬਰੇਰੀ ਸਾੜਨ ਲਈ ਜਿੰਮੇਵਾਰ ਐਲਗਜੈਂਡਰੀਆ ਦੇ ਮੁਖੀਆ ਥੀਓਫਿਲਸ ਨੂੰ ਮੰਨਿਆ ਜਾਂਦਾ ਹੈ ਜੋ ਇਹ ਸਮਝਦਾ ਸੀ ਕਿ ਜੇ ਕਿਤਾਬਾਂ ਦੇ ਰੂਪ ਵਿਚ ਇਸ ਤਰ੍ਹਾਂ ਦਾ ਵਿਸ਼ਾਲ ਗਿਆਨ ਲੋਕਾਂ ਦੀ ਪਹੁੰਚ ਵਿਚ ਰਿਹਾ ਤਾਂ ਉਹ ਬਾਈਬਲ ਅਤੇ ਈਸਾਈਅਤ ਉਤੇ ਅੰਨ੍ਹੇਵਾਹ ਵਿਸ਼ਵਾਸ਼ ਨਹੀਂ ਕਰਨਗੇ। (ਵੈਸੇ ਇਸਨੂੰ ਸਾੜੇ ਜਾਣ ਦੀ ਘਟਨਾ ਜੂਲੀਅਸ ਸੀਜ਼ਰ ਨਾਲ ਵੀ ਜੋੜੀ ਜਾਂਦੀ ਹੈ ਪਰ ਇਤਿਹਾਸਕ ਵਿਸ਼ਲੇਸ਼ਣ ਇਸਦੀ ਪੁਸ਼ਟੀ ਨਹੀਂ ਕਰਦਾ।)*

*ਸਿਆਹੀ ਦਾ ਤੁਪਕਾ ਲੱਖਾਂ ਲੋਕਾਂ ਨੂੰ ਕਿਵੇਂ ਸੋਚਾਂ ਵਿਚ ਪਾਉਂਦਾ ਹੈ ਤਰਕਸ਼ੀਲ ਤਾਂ ਖੁਦ ਇਸਦੀ ਬੜੀ ਸ਼ਾਨਦਾਰ ਉਦਾਹਰਣ ਹਨ। ਡਾ.ਕਾਵੂਰ ਵੱਲੋਂ ਆਪਣੇ ਜੀਵਨ ਤਜਰਬਿਆਂ ਨੂੰ ਜਦ ਸਿਆਹੀ ਨਾਲ ਲਿਖੇ ਸ਼ਬਦਾਂ ਦੇ ਰੂਪ ਵਿਚ ਪੇਸ਼ ਕੀਤਾ ਗਿਆ ਤਾਂ ਉਹ ਕੇਰਲ ਅਤੇ ਸ੍ਰੀਲੰਕਾ ਦੀਆਂ ਹੱਦਾਂ ਨੂੰ ਲੰਘ ਕੇ ਸਾਰੇ ਦੇਸ਼ ਵਾਸੀਆਂ ਦੀ ਸੋਚ ਤੇ ਅਸਰ-ਅੰਦਾਜ਼ ਹੋ ਸਕਿਆ ਅਤੇ ਉਨ੍ਹਾਂ ਵਿਚਾਰਾਂ ਨੂੰ ਜਦ ਪੰਜਾਬੀ ਭਾਸ਼ਾ ਵਿਚ ਅਨੁਵਾਦ ਕਰਕੇ ਕਿਤਾਬੀ ਰੂਪ ਵਿਚ ਪੇਸ਼ ਕੀਤਾ ਗਿਆ ਤਾਂ ਹੀ ਪੰਜਾਬ ਵਿਚ ਤਰਕਸ਼ੀਲ ਵਿਚਾਰ ਇਕ ਲਹਿਰ ਦਾ ਰੂਪ ਧਾਰਨ ਕਰ ਸਕੀ। ਇਸਨੇ ਲੱਖਾਂ ਲੋਕਾਂ ਨੂੰ ਸੋਚਾਂ ਵਿਚ ਪਾਇਆ ਹੀ ਨਹੀਂ ਸਗੋਂ ਉਨ੍ਹਾਂ ਦੀ ਸੋਚ ਨੂੰ ਚੰਗੇ ਪਾਸੇ ਮੋੜਾ ਵੀ ਦਿੱਤਾ।*

*ਸਿਆਹੀ ਦੇ ਤੁਪਕੇ ਨੇ ਹੀ ਮਨੁੱਖਤਾ ਦੁਆਰਾ ਹਾਸਲ ਕੀਤੇ ਗਿਆਨ ਨੂੰ ਕੁੱਝ ਵਿਸ਼ੇਸ਼ ਵਿਅਕਤੀਆਂ ਦੇ ਕਬਜ਼ੇ ਵਿਚੋਂ ਕੱਢ ਕੇ ਸਮੂਹ ਲੋਕਾਂ ਤੀਕ ਪਹੁੰਚਾਣਾ ਸੰਭਵ ਬਣਾਇਆ। ਹੁਣ ਵਿਗਿਆਨ ਦੀ ਹੋਰ ਤਰੱਕੀ ਸਦਕਾ ਟੈਲੀਵੀਜ਼ਨ, ਫਿਲਮਾਂ, ਇੰਟਰਨੈਟ ਆਦਿ ਆ ਜਾਣ ਕਾਰਨ ਕੁਝ ਲੋਕਾਂ ਨੂੰ ਅੱਜ ਦੇ ਯੁੱਗ ਵਿਚ ਕਿਤਾਬਾਂ ਅਤੇ ਲਿਖਤੀ ਗਿਆਨ ਦੀ ਮਹੱਤਤਾ ਘਟ ਰਹੀ ਪ੍ਰਤੀਤ ਹੁੰਦੀ ਹੈ ਪਰ ਇਨ੍ਹਾਂ ਨਵੇਂ ਸਾਧਨਾਂ ਰਾਹੀਂ ਦਿੱਤੇ ਜਾ ਰਹੇ ਗਿਆਨ ਦਾ ਆਧਾਰ ਵੀ ਲਿਖਤਾਂ ਹੀ ਹਨ। ਸੋ ਸਿਆਹੀ ਦਾ ਤੁਪਕਾ ਅੱਜ ਵੀ ਲੱਖਾਂ ਲੋਕਾਂ ਨੂੰ ਸੋਚਾਂ ਵਿਚ ਪਾਉਂਦਾ ਹੈ, ਉਨ੍ਹਾਂ ਦੇ ਵਿਚਾਰਾਂ ਦੇ ਆਦਾਨ-ਪ੍ਰਦਾਨ ਦਾ ਸਾਧਨ ਬਣਦਾ ਹੈ ਅਤੇ ਸੋਚਾਂ ਨੂੰ ਚੰਗੇਰੇ ਅਮਲ ਵਿਚ ਪਾਉਣ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਇਹ ਕੋਸ਼ਿਸ਼ਾਂ ਕਰਨ ਦੀ ਲੋੜ ਹੈ ਕਿ ਇਨਸਾਨ ਸਿਆਹੀ ਦੇ ਤੁਪਕੇ ਤੋਂ ਦੂਰ ਨਾ ਹੋਵੇ।*

*ਰਾਜਪਾਲ ਸਿੰਘ*

# ਪਿੰਡ ਦੀ ਸੱਥ 'ਚੋਂ

ਐਸ. ਬਰਜਿੰਦਰ

ਦਰਸ਼ਨ:...ਆਓ ਮਾਸਟਰ ਜੀ, ਬੈਠੋ ਕੀ ਹਾਲ-ਚਾਲ ਐ? ਕਿਵੇਂ ਹੋਈ ਜਾਂਦੇ ਆ ਐਂਤਕੀ ਬੋਰਡ ਦੇ ਪੇਪਰ?

ਮਾਸਟਰ: ਪੇਪਰ ਤਾਂ ਬਹੁਤ ਵਧੀਆ ਹੋਈ ਜਾਂਦੇ ਆ, ਨਕਲ ਬਿਲਕੁਲ ਬੰਦ ਐ। ਸਕੂਲ ਦੇ ਨੇੜੇ ਚਿੜੀ ਨੀਂ ਫੜਕਣ ਦਿੱਤੀ ਐਂਤਕੀ ਤਾਂ। ਤੁਸੀਂ ਦੇਖੋ ਜਿਹੜਾ ਕੰਮ ਥੋਨੂੰ ਮੈਂ ਕਹਿਕੇ ਗਿਆ ਸੀ ਉਹ ਹੋ ਗਿਆ? ਮਿਲੇ ਸੀ ਫਿਰ ਕਨੇਡਾ ਵਾਲੇ ਬਾਈ ਜੀ ਨੂੰ, ਕੀ ਨਾਂ ਸੀ ਉਨ੍ਹਾਂ ਦਾ... ਸ਼ੈ...ਦ ਬਚਿੱਤਰ ਸਿਓਂ।

ਦਰਸ਼ਨ: ਹਾਂ ਮਿਲਿਆ ਸੀ ਪਰ ਆਪਾਂ ਬਹੁਤ ਲੇਟ ਹੋਗੇ। ਸਾਡੇ ਪਿੰਡ ਆਲੇ ਡੀ.ਪੀ.ਮਾਸਟਰ ਦਾ ਬਹਿ ਗਿਆ ਬੇੜਾ, ਓਹਨੇ ਬਣਿਆ-ਬਣਾਇਆ ਕੰਮ ਖਰਾਬ ਕਰਤਾ।

ਬਲਦੇਵ: ਐਂ ਲਗਦੈ ਜਿਵੇਂ ਮਾਸਟਰ ਜੀ ਵੀ ਕਨੇਡਾ ਜਾਣ ਦੇ ਚੱਕਰ'ਚ ਫਿਰਦੇ ਹੁੰਦੇ ਆ, ਭਲਾਂ ਤੁਸੀਂ ਕੀ ਲੈਣਾ ਕਨੇਡਾ ਤੋਂ, ਚੜ੍ਹੇ ਮਹੀਨੇ ਦਸ-ਬਾਰਾਂ ਹਜ਼ਾਰ ਡੁੱਕ ਲੈਨੇਂ ਓਂ, ਥੋਡਾ ਤਾਂ ਐਥੇ-ਈ ਕਨੇਡਾ।

ਦਰਸ਼ਨ: ਲੈ ਦੱਸ। ਓ ਤੂੰ ਕਿੱਧਰੋਂ 'ਮੋਟੀ ਪੂਛ ਆਲਿਆਂ' ਦੇ ਗੂਪੇ ਆਗੂੰ ਉੱਘ ਦੀਆਂ ਪਤਾਲ੍ਹ ਮਾਰੀ ਜਾਨੈਂ। ਗੱਲ ਤਾਂ ਪੂਰੀ ਸੁਣੀ ਨੀਂ, ਐਵੇਂ ਵਿਚੋਂ ਭੁੜਕ ਪਿਐਂ, ਨਾ ਤੈਨੂੰ ਕਿੱਧਰੋਂ ਸੁਫਨਾ ਆ ਗਿਆ ਬਈ ਮਾਸਟਰ ਜੀ ਨੇ ਕਨੇਡਾ ਜਾਣੈ?

ਮਾਸਟਰ: ਓ ਚਲੋ ਛੱਡੋ ਵੀ, ਤੁਸੀਂ ਦੱਸੋ ਕੀ ਆਂਹਦਾ ਸੀ ਬਚਿੱਤਰ ਸਿਓਂ।

ਦਰਸ਼ਨ: ਮੈਂ ਓਹਨੂੰ ਆਪਣਾ ਸਕੂਲ ਦਿਖਾਇਆ, ਸਟਾਫ ਬਾਰੇ ਦੱਸਿਆ, ਨਤੀਜਿਆਂ ਬਾਰੇ ਦੱਸਿਆ, ਸਕੂਲ ਦੀ ਸਫਾਈ ਦੇਖ ਕੇ ਤਾਂ ਉਹ ਖੁਦ ਬੜਾ ਹੈਰਾਨ ਹੋਇਆ ਤੇ ਓਹਨੇ ਸਕੂਲ ਦੀ ਮੱਦਦ ਆਸਤੇ ਹਾਮੀ ਵੀ ਭਰਤੀ ਸੀ ਪਰ ਥੋਨੂੰ ਪਤੈ ਕਿ ਉਹਦੀ ਡੀ.ਪੀ. ਨਾਲ ਵੀ ਲਿਹਾਜ਼ ਐ। ਬੱਸ ਉਸੇ ਡੀ.ਪੀ. ਨੇ ਪਤਾ ਨੀਂ ਕੀ ਕੰਨ 'ਚ ਫੂਕ ਮਾਰੀ, ਉਹ ਸਕੂਲ ਬਾਰੇ ਤਾਂ ਚੁੱਪ ਈ ਵੱਟ ਗਿਆ ਪਰ ਗੁਰਦੁਆਰੇ ਆਸਤੇ ਇਕ ਲੱਖ ਦੇਣਾ ਮੰਨ ਗਿਆ। ਭਲਾਂ ਪੁੱਛਣ ਆਲਾ ਹੋਵੇ, ਅੱਗੇ ਗੁਰਦੁਆਰੇ ਨੂੰ ਕੋਈ ਘਾਟਾ ਕਮਾਈ ਦਾ।

ਬਲਦੇਵ: ਤੁਸੀਂ ਤਾਂ ਪਤੰਦਰੋ ਐਂ ਅਫਸੋਸ ਕਰੀ ਜਾਨੇ ਆਂ ਜਿਵੇਂ ਓਹਨੇ ਲੱਖ ਕਿਤੇ ਖੂਹ 'ਚ ਸੁਟਤਾ ਹੋਵੇ। ਗੁਰੂ-ਘਰ ਨੂੰ ਦਿੱਤੇ ਆ ਅਗਲੇ ਨੇ, ਪਿੰਡ ਦਾ ਸਾਂਝਾ ਗੁਰਦੁਆਰੈ। ਜੇ ਗੁਰਦੁਆਰੇ ਦਾ ਕੋਈ ਮੂੰਹ-ਮੱਥਾ ਸੰਵਰਜੂ ਤਾਂ ਕੋਈ ਮਾੜਾ ਤਾਂ ਨੀਂ। ਸਕੂਲਾਂ ਤੇ ਤਾਂ ਸਰਕਾਰ ਈ ਬਥੇਰਾ ਖਰਚ ਕਰੀ ਜਾਂਦੀ ਆ। ਪੈਸੇ ਬਿਨਾਂ ਸਕੂਲ ਕਿਤੇ ਭੱਜਣ ਤਾਂ ਨੀ ਲੱਗਾ।

ਦਰਸ਼ਨ: ਲਓ ਸੁਣ ਲੋ ਮਾਸਟਰ ਜੀ। ਇਹਨੂੰ ਕਹਿੰਦੇ ਆ ਬਲਦੇਵ ਸਿਓਂ 'ਅੜਿੱਕਾ', ਏਹਨੇ ਹਰੇਕ ਕੰਮ 'ਚ ਅੜਿੱਕਾ ਈ ਡਾਹੁਣਾ ਹੁੰਦੈ। ਓ ਭਲਿਆਮਾਣਸਾ! ਆਪਣਾ ਚਿੜੀ ਦੇ ਪੌਂਚੇ ਜਿੱਡਾ ਪਿੰਡ ਆ ਤੇ ਗੁਰਦੁਆਰੇ ਵੇਖ ਲਾ ਕਿੰਨੇ ਆ। ਜੱਟਾਂ ਦਾ ਅੱਡ, ਹਰੀਜਨਾਂ ਦਾ ਅੱਡ, ਮਿਸਤਰੀਆਂ ਦਾ ਅੱਡ ਤੇ ਸਕੂਲ ਮਸਾਂ ਹੁਣ ਜਾ ਕੇ ਦਸਵੀਂ ਤੱਕ ਬਣਿਆ। ਓ ਜਿਹੜੇ ਪਿੰਡ 'ਚ ਜਾਤਾਂ ਦੇ ਨਾਂ ਤੇ ਗੁਰਦੁਆਰੇ ਉਸਰੇ ਹੋਣ ਓਸ ਪਿੰਡ ਨੇ ਤਰੱਕੀ ਕੀ ਸੁਆਹ ਕਰਨੀ ਆ? ਜਿਉਂ ਲਗਦੇ ਆ ਤੜਕੇ ਉਠਕੇ ਸਪੀਕਰਾਂ ਦੀ 'ਵਾਜ਼ ਜ਼ਿਦ'ਚ ਇੱਕ-ਦੂਜੇ ਤੋਂ ਉੱਚੀ ਤੋਂ ਉੱਚੀ ਕਰ ਦਿੰਦੇ ਆ, ਕਿਸੇ ਦੀ ਗੱਲ ਕੰਨੀਂ ਪਾਈ ਨੀਂ ਸੁਣਦੀ। ਨਾ ਕੋਈ ਬਿਮਾਰ ਨੂੰ ਆਰਾਮ ਕਰਨ ਦੇਣ, ਨਾ ਜੁਆਕਾਂ ਨੂੰ ਪੜ੍ਹਣ ਦੇਣ।

ਮਾਸਟਰ: ਬਲਦੇਵ ਸਿੰਘ ਜੀ ਕਾਮਰੇਟ ਜੀ ਦੀਆਂ ਗੱਲਾਂ ਦਾ ਗੁੱਸਾ ਨਾ ਕਰਲਿਓ ਕਿਤੇ। ਇਹਨਾਂ ਦਾ ਕਹਿਣ ਦਾ ਮਤਲਬ ਬਈ ਬੇਵਜ੍ਹਾ ਬਿਲਡਿੰਗਾਂ ਖੜੀਆਂ ਕਰੀ ਜਾਣ ਦੀ ਕੋਈ ਤੁਕ ਨਹੀਂ। ਜੇ ਕੁਸ਼ ਕਰਨਾ ਈ ਤਾਂ ਓਹਨਾਂ ਦੀਆਂ ਚੰਗੀਆਂ ਗੱਲਾਂ ਤੇ ਅਮਲ ਕਰਨਾ ਚਾਹੀਦਾ, ਉਹਨਾਂ ਦਾ ਪ੍ਰਚਾਰ ਕਰਨਾ ਚਾਹੀਦਾ। ਇਸ ਤਰ੍ਹਾਂ ਥਾਂ ਥਾਂ ਗੁਰਦੁਆਰੇ ਬਣਾਕੇ ਅਸੀਂ ਬੁੱਤ ਪੂਜਾ ਵੱਲ ਨੂੰ ਵਧ ਰਹੇ ਆਂ ਤੇ ਏਸੇ ਦਾ ਗੁਰੂ ਸਾਹਬ ਵਿਰੋਧ ਕਰਦੇ ਰਹੇ ਆ। ਜੇ ਸਾਫ ਸ਼ਬਦਾਂ 'ਚ ਕਹਿਣਾ ਹੋਵੇ ਤਾਂ ਗੁਰਦੁਆਰਿਆਂ 'ਚੋਂ ਹੁੰਦੀ ਮੋਟੀ ਕਮਾਈ ਨੇ ਜਥੇਦਾਰਾਂ ਨੂੰ ਗੁਰਦੁਆਰਿਆਂ ਦੇ ਕਬਜ਼ਿਆਂ ਲਈ ਹਥਿਆਰ ਤੱਕ ਚੱਕਣ ਲਈ ਮਜ਼ਬੂਰ ਕਰ ਦਿੱਤਾ। ਨਾਨਕਸਰ ਗੁਰਦੁਆਰੇ ਦੇ ਕਬਜ਼ੇ ਦੀ ਲੜਾਈ ਭੁੱਲੀ ਆ ਭਲਾਂ ਕਿਸੇ ਨੂੰ। ਇਸ ਲਈ ਇਸ ਤਰ੍ਹਾਂ ਦੇ ਗੁਰਦੁਆਰੇ ਉਸਾਰਨ ਦਾ ਕੋਈ ਫੈਦਾ ਨਹੀਂ।

ਦਰਸ਼ਨ ਵਾਹ ਮਾਸਟਰ ਜੀ। ਫੈਦਾ। ਮੈਂ ਤਾਂ ਕਹਿੰਨਾ ਹੁਣ ਫੈਦਾ ਈ ਐਸ ਕੰਮ 'ਚ ਰਹਿ ਗਿਆ। ਬਾਹਰਲੇ ਮੁਲਕਾਂ 'ਚ ਲੋਕੀਂ ਆਵਦੇ ਆਵਦੇ ਗੁਰਦੁਆਰੇ ਬਣਾਈ ਬੈਠਾ ਆ। ਐਧਰ ਜਿਹੜਾ ਕੋਈ ਵਿਹਲੜ ਕੰਮ ਨੀਂ ਕਰ ਸਕਦਾ ਓਹੀ ਚਾਰ ਇੱਟਾਂ ਰੱਖ ਕੇ ਬਾਬਾ ਬਣ ਬੈਠਦਾ ਹੈ ਤੇ ਪੁੱਛਾਂ ਦੇਣ ਲੱਗ ਪੈਂਦਾ। ਦੇਖਦਿਆਂ ਹੀ ਦੇਖਦਿਆਂ ਦੁਖੀ ਤੇ ਅਣਭੋਲ ਲੋਕਾਂ ਦੀਆਂ ਲੈਣਾਂ ਲੱਗਣ ਲੱਗ ਜਾਂਦੀਆਂ। ਨਾ ਕੋਈ ਖਰਚਾ, ਨਾ ਕੋਈ ਹਿਸਾਬ-ਕਿਤਾਬ, ਤੋਰੀ-ਫੁਲਕਾ ਰੱਜਵਾਂ। ਆਹ 'ਕਰੀਰ ਆਲੇ' ਦਾ ਸਾਧ ਤੜਕੇ ਉੱਠਕੇ ਸਪੀਕਰ 'ਚ ਪੁਲਸ ਆਲਿਆਂ ਆਗੂੰ ਦਬਕੇ ਮਾਰੂ, ਅਖੇ "ਭਾਈ ਜੇ ਗੁਰੂ-ਘਰ ਨੂੰ ਦੁੱਧ ਦੇਣਾ ਈ ਹੁੰਦੈ ਤਾਂ ਪਹਿਲਾਂ ਦੁੱਧ ਆਲਾ ਭਾਂਡਾ ਚੰਗੀ ਤਰ੍ਹਾਂ ਸਾਫ ਕਰਕੇ ਲਿਆਇਆ ਕਰੋ ਤੇ ਧਾਰਾਂ ਕੱਢਣ ਤੋਂ ਪਹਿਲਾਂ ਪਸ਼ੂਆਂ ਦਾ ਲੇਵਾ ਵੀ ਚੰਗੀ ਤਰ੍ਹਾਂ ਧੋ ਕੇ ਦੁੱਧ ਚੋਇਆ ਕਰੋ। ਲੈ ਵੇਖ ਜਿਵੇਂ ਪੱਠੇ ਪਾਉਂਦਾ ਥੱਕ ਗਿਆ ਹੋਵੇ।

ਬਲਦੇਵ: ਕਾਮਰੇਟਾ ਥੋਡੀ ਆਹੀ ਗੱਲ ਮਾੜੀ ਆ, ਥੋਨੂੰ ਸਾਰੀ ਉਮਰ ਬੋਲਣ ਦੀ ਅਕਲ ਨੀਂ ਆਉਣੀ। ਜਦੋਂ ਬੋਲੇਂਗਾ ਬੱਸ ਵੱਖੀ ਕੋਲੋਂ ਬੋਲੇਂਗਾ। ਗੁਰੂਘਰ ਦੀ ਸੇਵਾ ਕਰਦੇ ਆ ਅਸ਼ਕਰ ਨੂੰ, ਤੂੰ ਗਾਲ੍ਹ ਕੱਢਣ ਵਾਲੀ ਗੱਲ ਕਰਦੈਂ। ਇਹ ਕੋਈ ਬੰਦਿਆਂ ਆਲੀ ਗੱਲ ਐ ਭਲਾਂ।

ਦਰਸ਼ਨ: ਨਾ ਹੋਰ ਇਹਨਾਂ ਦੀ ਆਰਤੀ ਉਤਾਰਾਂ? ਇਹ ਤਾਂ ਹੈ ਈ ਜੁੱਤੀਆਂ ਦੇ ਯਾਰ, ਜਿੰਨੇ ਵਿਹਲੜ-ਮੁਸ਼ਟੰਡੇ ਆ ਸਾਧ ਬਾਬੇ ਬਣ ਜਾਂਦੇ ਆ। ਅੰਦਰਖਾਤੇ ਪੁਲਸ, ਲੀਡਰਾਂ ਤੇ ਬਲੈਕੀਆਂ ਨਾਲ ਗੰਢ-ਤੁੱਪ ਕਰਕੇ ਰਖਦੇ ਆ ਤਾਂ ਜੋ ਲੋੜ ਵੇਲੇ ਹਰ ਤਰ੍ਹਾਂ ਦਾ ਦਾਅ ਵਰਤਿਆ ਜਾ ਸਕੇ। ਤੇ ਤੂੰ ਸਮਝਦੈਂ ਕਿਤੇ ਡੇਰਿਆਂ 'ਚ ਭਲੇਮਾਣਸ ਈ ਬੈਠੇ ਆ ਸਾਰੇ। ਇਕ ਨੰਬਰ ਦੇ ਚੋਟੀ ਦੇ ਵੈਲੀ ਹੁੰਦੇ ਆ, ਜਿੰਨੇ ਇਹਨਾਂ ਦੇ ਕੱਪੜੇ ਚਿੱਟੇ ਹੁੰਦੇ ਆ ਇਹ ਓਨੇ ਹੀ ਅੰਦਰੋਂ ਕਾਲੇ ਹੁੰਦੇ ਆ। ਕਿਸੇ ਦੀ ਧੀ-ਭੈਣ ਨੂੰ ਇਹ...। ਇਹਨਾਂ ਦੇ ਤਾਂ 'ਕੱਠ 'ਚ ਖੜਾਕੇ ਗੋਲੀਆਂ ਠੋਕੇ।

ਮਾਸਟਰ: ਕਾਮਰੇਡ ਜੀ ਤੁਸੀਂ ਬਲੱਡ-ਪ੍ਰੈਸ਼ਰ ਦੇ ਮਰੀਜ ਓਂ। ਐਨੀ ਗਰਮੀ ਨਾ ਦਿਖਾਇਆ ਕਰੋ, ਠਰੰਮੇ ਨਾਲ ਗੱਲ ਕਰਿਆ ਕਰੋ। ਗੱਲ ਬੜੀ ਸਾਫ ਆ ਬਲਦੇਵ ਸਿੰਘ ਜੀ ਇਹ ਡੇਰਿਆਂ 'ਚ ਜਿੰਨੇ ਵੀ ਸਾਧ ਬੈਠਾ ਆ, ਇਹ ਛੁੱਟ ਭਲਾਈ ਤੋਂ ਹਰ ਕੰਮ ਕਰਦੇ ਆ। ਪਿੱਛੇ ਜਿਹੇ ਸਰਸੇ ਵਾਲਿਆਂ ਦੀਆਂ ਖਬਰਾਂ ਅਖਬਾਰਾਂ 'ਚ ਛਪੀਆਂ ਤਾਂ ਉਨ੍ਹਾਂ ਨੇ ਤੈਸ਼ 'ਚ ਆਕੇ ਪੱਤਰਕਾਰ ਦਾ ਕਤਲ ਕਰ ਦਿੱਤਾ। ਏਸੇ ਤਰ੍ਹਾਂ ਗੁਜਰਾਤ 'ਚ ਕੱਟੜ ਹਿੰਦੂਵਾਦੀਆਂ ਨੇ ਕਿਵੇਂ ਬੇਕਸੂਰ ਮੁਸਲਮਾਨਾਂ ਨੂੰ ਕੋਹ ਕੋਹ ਕੇ ਮਾਰਿਆ। ਇਸ ਲਈ ਅਜਿਹਾ ਧਾਰਮਿਕ ਜਨੂੰਨ ਮੁਲਕ ਨੂੰ ਬਰਬਾਦੀ ਦੇ ਰਾਹ ਲਿਜਾ ਰਿਹਾ ਹੈ। ਇਹਨਾਂ ਦੇ ਪੈਰੋਕਾਰ ਤੇ ਲੀਡਰ ਭਾਵੇਂ ਜਿੰਨੀਆਂ ਮਰਜੀ ਟਾਹਰਾਂ ਮਾਰੀ ਜਾਣ ਬਈ ਅਸੀਂ ਦੁੱਧ ਧੋਤੇ ਆਂ, ਪਰ ਅਸਲ ਗੱਲ ਤਾਂ ਇਹ ਬਈ ਜਿੰਨੇ ਵੀ ਡੇਰੇ ਆ ਲੁਕਵੇਂ ਰੂਪ 'ਚ ਅਯਾਸ਼ੀਆਂ ਦੇ ਅੱਡੇ ਬਣੇ ਪਏ ਆ।

ਬਲਦੇਵ: ਥੋਡੀ ਗੱਲ ਠੀਕ ਹੋ ਸਕਦੀ ਆ ਮਾਸਟਰ ਜੀ। ਪਰ ਪੰਜੇ ਉਂਗਲਾਂ ਇਕੋ ਜਿਹੀਆਂ ਨਹੀਂ ਹੁੰਦੀਆਂ। ਠੀਕ ਹੈ ਵਿਚ ਕਈ ਮਾੜੇ ਬੰਦੇ ਵੀ ਹੁੰਦੇ ਆ, ਸਰਕਾਰ ਉਹਨਾਂ ਨੂੰ ਫੜ ਕੇ ਅੰਦਰ ਕਰ ਦੇਵੇ, ਪੁਲਸ ਕਾਹਦੇ ਆਸਤੇ ਆ।

ਦਰਸ਼ਨ: ਪੁਲਸ ਤਾਂ ਹੈ ਈ ਪੈਸੇ ਲੈ ਕੇ ਛਿੱਤਰ ਠੋਕਣ ਆਸਤੇ, ਇਹ ਜੀਹਦੇ ਮਰਜ਼ੀ ਠਕਾ ਦਿਓ, ਐਸ ਜ਼ਮਾਨੇ 'ਚ ਪੁਲਸ ਤੋਂ ਇਨਸਾਫ ਭਾਲਣਾਂ 'ਝਟਿਆਂ ਆਲੇ ਘਰੋਂ ਲੱਸੀ ਭਾਲਣ' ਦੇ ਬਰਾਬਰ ਆ, ਪੁਲਿਸ ਨਾਲ ਤੇਰਾ ਵਾਹ ਪਿਆ ਨੀਂ ਲਗਦਾ। ਨਹੀਂ ਤਾਂ ਤੈਨੂੰ ਦਿਖਾ ਦਿੰਦੇ ਸਿੱਧਾ ਈ ਸੱਚਖੰਡ।

ਮਾਸਟਰ: ਬਲਦੇਵ ਸਿੰਘ ਜੀ ਸਰਕਾਰ ਇਨ੍ਹਾਂ ਨੂੰ ਜੇਲ੍ਹ ਨਹੀਂ ਭੇਜ ਸਕਦੀ। ਸਰਕਾਰਾਂ ਤਾਂ ਸਾਧਾਂ-ਸੰਤਾਂ ਤੇ ਬਾਬਿਆਂ ਦੀਆਂ ਮੱਦਦਾਂ ਭਾਲਦੀਐ। ਜੇ ਇਹ ਪਾਲਟੀਆਂ ਇਨ੍ਹਾਂ ਖਿਲਾਫ ਕੋਈ ਕਾਰਵਾਈ ਕਰਨਗੀਆਂ ਤਾਂ ਇਨ੍ਹਾਂ ਦੀਆਂ ਵੋਟਾਂ ਕਿਵੇਂ ਲੈਣਗੀਆਂ? ਥੋਨੂੰ ਇਹ ਤਾਂ ਪਤੈ ਕਿ ਇਨ੍ਹਾਂ ਦੇ ਸ਼ਰਧਾਲੂ ਵਿਚਾਰੇ ਤਾਂ ਇਨ੍ਹਾਂ ਦੇ ਇਸ਼ਾਰੇ ਤੇ ਹੀ ਵੋਟਾਂ ਪਾਉਣਗੇ। ਸੋ ਕਿਹੜੀ ਪਾਰਟੀ ਐਡੀ ਮੂਰਖ ਐ ਕਿ ਇਹਨਾਂ ਖਿਲਾਫ ਕੋਈ ਗੱਲ ਕਰਕੇ ਆਵਦੇ ਪੈਰ ਆਪ ਕੁਹਾੜਾ ਮਾਰੂ।

ਬਲਦੇਵ: ਓ ਜਿਹੜਾ ਗੁਰੂ-ਘਰ 'ਚ ਰਹਿਕੇ ਕੋਈ ਐਹੋ ਜਿਹਾ ਘੋਰ-ਪਾਪ ਕਰੂ ਉਹਨੂੰ ਆਪੇ ਨੀਲੀ ਛਤਰੀ ਆਲ੍ਹਾ ਦੇਖੂ, ਚੰਗੇ-ਮਾੜੇ ਕਰਮਾਂ ਦਾ ਲੇਖਾ-ਜੋਖਾ ਵੀ ਤਾਂ ਆਖ਼ਰ ਲੈਣ ਆਲਾ ਬੈਠਾ ਕੋਈ ਉੱਤੇ, ਆਪਾਂ ਕਿਸੇ ਬਾਰੇ ਗਲਤ ਬੋਲ-ਬਾਣੀ ਕਰਕੇ ਕਿਉਂ ਨਰਕਾਂ ਦੇ ਭਾਗੀ ਬਣੀਏ।

ਦਰਸ਼ਨ: ਲੈ ਸੁਣਾ ਲਓ ਕਥਾ ਇਨ੍ਹਾਂ ਨੂੰ। ਕਰਤੀ ਨਾ ਓਹੀ 'ਬਾਘੇ ਕੀ ਬੁੜੀ' ਆਲ੍ਹੀ ਗੱਲ। ਮਾਸਟਰ ਜੀ ਏਹਦੇ ਨਾਲ ਮੱਥਾ ਮਾਰਨ ਦਾ ਕੋਈ ਫੈਦਾ ਨੀਂ। ਓ ਪਤੰਦਰਾ ਤੂੰ ਕਿਸੇ ਗੱਲ 'ਤੇ ਖੜ ਤਾਂ ਸਹੀ।

ਮਾਸਟਰ: ਬਲਦੇਵ ਸਿੰਘ ਜੀ ਤੁਹਾਡਾ ਕੋਈ ਕਸੂਰ ਨਹੀਂ, ਡੇਰਿਆਂ ਤੇ ਜਾਣ ਵਾਲਿਆਂ ਦਾ ਵੀ ਕੋਈ ਕਸੂਰ ਨਹੀਂ। ਉਹ ਅਗਿਆਨਤਾ ਵੱਸ ਜਾਂ ਸ਼ਰਧਾ ਨਾਲ ਧਾਰਮਿਕ ਸਥਾਨਾਂ ਤੇ ਜਾਂਦੇ ਆ। ਵਾਕਿਆ ਹੀ ਸ਼ਰਧਾਲੂਆਂ ਦੇ ਮਨਾਂ 'ਚ ਕੋਈ ਪਾਪ ਨੀਂ ਹੁੰਦਾ। ਪਰ ਜਿਹੜੇ ਅੰਦਰ ਬੈਠੇ ਹੁੰਦੇ ਆ ਉਹਨਾਂ ਦੇ ਮਨਾਂ'ਚ ਮੈਲ ਹੁੰਦੀ ਆ। ਸ਼ਰਧਾਲੂ ਆਵਦੀ ਨੇਕ ਕਮਾਈ 'ਚੋਂ ਪੁੰਨਦਾਨ ਕਰਦੇ ਆ। ਪਰ ਇਸਤੇਮਾਲ ਗਲਤ ਹੁੰਦੈ, ਇਸ ਲਈ 'ਨੀਲੀ ਛਤਰੀ' ਵਾਲੇ ਤੋਂ ਆਸ ਰੱਖਣ ਦੀ ਥਾਂ ਅਸੀਂ ਖੁਦ ਇਸ ਦੀ ਪੜਤਾਲ ਕਰਨ ਦਾ ਹੱਕ ਰਖਦੇ ਹਾਂ ਕਿ ਲੋਕਾਂ ਦਾ ਦਿੱਤਾ ਹੋਇਆ ਦਾਨ ਦਾ ਪੈਸਾ ਸਹੀ ਜਗਾ ਲੱਗ ਰਿਹਾ ਹੈ ਕਿ ਨਹੀਂ। ਪਿੱਛੇ ਜਿਹੇ ਪੰਜਾਬ ਦੇ ਮਸ਼ਹੂਰ ਗੁਰਦੁਆਰਿਆਂ ਦੇ ਕੱਚੇ ਚਿੱਠੇ ਅਖਬਾਰਾਂ 'ਚ ਛਪਦੇ ਰਹੇ ਕਿ ਕਿਵੇਂ ਘਿਓ ਦੇ ਟੀਨ, ਆਟਾ ਤੇ ਕਣਕ ਮੰਡੀ 'ਚ ਗੁਰਦੁਆਰੇ ਦੇ ਪ੍ਰਬੰਧਕਾਂ ਨੇ ਕੌਡੀਆਂ ਦੇ ਭਾਅ ਵੇਚੇ, ਸੋ ਸਾਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ। ਅੰਨੀ ਸ਼ਰਧਾ ਬਹੁਤ ਖਤਰਨਾਕ ਹੁੰਦੀ ਆ।

ਦਰਸ਼ਨ: ਹੁਣ ਘੋਨੀ ਆਲਾ ਪਿੰਡ ਆ ਇੱਕ, ਓਥੇ ਇਕ ਗੁਰਦੁਆਰੇ 'ਚ ਦੋ ਗ੍ਰੰਥੀ ਅੜ ਕੇ ਬੈਠੇ ਆ। ਪਿੰਡ ਆਲੇ ਪਹਿਲੇ ਗ੍ਰੰਥੀ ਨੂੰ ਕਹਿੰਦੇ ਇਥੋਂ ਚਲਾ ਜਾ ਪਰ ਸਰਪੰਚ ਦੀ ਸ਼ਹਿ 'ਤੇ ਬਾਬਾ ਅੜ ਕੇ ਬਹਿ ਗਿਆ। ਦੂਜੇ ਪਾਸੇ ਪਿੰਡ ਦੇ ਬੰਦਿਆਂ ਨੇ ਨਵਾਂ ਬਾਬਾ ਬਲਾ ਲਿਆ। ਹੁਣ ਗੁਰਦੁਆਰਾ ਦੋ ਥਾਈਂ ਵੰਡਿਆ ਹੋਇਆ, ਪਹਿਲਾਂ ਪੁਰਾਣਾ ਬਾਬਾ ਨਗਰ ਕੀਰਤਨ ਕਰਦਾ, ਫੇਰ ਨਵਾਂ। ਹਰ ਰੋਜ਼ ਸ਼ਰੀਕਣਾਂ ਆਗੂੰ ਇਕ ਦੂਜੇ ਨਾਲ ਆਢਾ ਲਾਈ ਰੱਖਦੇ ਆ। ਏਥੋਂ ਪਤਾ ਲਗਦਾ ਬਈ ਰੱਬ ਦਾ ਨਾਂ ਤਾਂ ਐਂਵੇਂ ਲੋਕ ਦਿਖਾਵਾ ਈ ਆ, ਅਸਲ ਲੜਾਈ ਤਾਂ ਚੜ੍ਹਾਵੇ ਦੀ ਆ।

ਬਲਦੇਵ: ਹੁਣ ਤੁਹਾਡੇ ਭਾਅ ਦੇ ਸਾਰੇ ਚੋਰ ਈ ਬੈਠਾ ਆ, ਬੰਦਾ ਫਿਰ ਜਾਵੇ ਕਿੱਧਰ? ਤੁਹਾਡੇ ਹਿਸਾਬ ਨਾਲ ਤਾਂ ਗੁਰਦੁਆਰਿਆਂ ਦਾ ਪ੍ਰਬੰਧ ਠੀਕ ਨਹੀਂ, ਡੇਰਿਆਂ 'ਚ ਚੋਰ ਡਾਕੂ ਬੈਠੇ ਆ, ਮੰਦਰਾਂ ਆਲ੍ਹੇ ਧਰਮ ਦੇ ਨਾਂ 'ਤੇ ਵੰਡੀਆਂ ਪਾਉਂਦੇ ਆ, ਲੋਕ ਫਿਰ ਕਰਨ ਤਾਂ ਕੀ ਕਰਨ?

ਦਰਸ਼ਨ: ਓਹ ਇਹਨਾਂ ਵੇਹਲੜਾਂ ਨੂੰ ਦੇਣ ਨਾਲੋਂ ਤਾਂ ਕਿਸੇ ਗਰੀਬ ਨੂੰ ਲੀੜਾ ਕੱਪੜਾ ਬਣਾ ਦੇਵੇ, ਭੁੱਖੇ ਨੰਗੇ ਨੂੰ ਰੋਟੀ ਦੇਵੇ, ਕਿਸੇ ਬਿਮਾਰ ਦੀ ਸੇਵਾ ਕੀਤੀ ਜਾਵੇ। ਹੋਰ ਕਿੰਨੇ ਕੰਮ ਆ ਜਿਹੜੇ ਕਰਕੇ ਬੰਦਾ ਪੁੰਨ ਖੱਟ ਸਕਦਾ। ਪਰ ਲੋਕ ਏਸ ਪਾਸੇ ਵੱਲ ਜਾਂਦੇ ਈ ਨਹੀਂ। ਇੱਕ ਦੁੱਕੀ ਦੇ ਨੰਗ ਪੈਰੇ ਸਾਧ ਮਗਰ ਸਾਰਾ ਸਾਰਾ ਪਿੰਡ ਤੁਰਿਆ ਫਿਰਦਾ।

ਮਾਸਟਰ: ਇਹ ਤਾਂ ਸਾਰਿਆਂ ਨਾਲੋਂ ਵਧੀਆ ਗੱਲ ਆ ਬਈ ਅਸੀਂ ਜਿਉਂਦੇ ਬੰਦੇ ਦੇ ਕੰਮ ਆਈਏ। ਇਨਸਾਨ ਨਾਲ ਇਨਸਾਨਾਂ ਵਾਲਾ

...ਬਾਕੀ ਸਫਾ 28 'ਤੇ

ਜਲ-ਸੰਕਟ:

# ਵਰਖਾ ਦੀ ਹਰ ਬੂੰਦ ਸਾਂਭਣੀ ਪਵੇਗੀ

ਵਿਜੈ ਬੰਬੇਲੀ

ਆ ਰਹੇ ਵਿਕਰਾਲ ਜਲ-ਸੰਕਟ ਦੇ ਮੱਦਿ-ਨਜ਼ਰ ਜੇ ਅਸੀਂ ਆਪਣੇ ਪਹਿਲਾਂ ਹੀ ਸੀਮਤ ਹੋ ਚੁੱਕੇ ਜਲ ਸੋਮਿਆਂ ਨੂੰ ਬਰਕਰਾਰ ਰੱਖਣਾ ਹੈ ਤਾਂ ਸਾਨੂੰ ਵਰਖਾ ਦੀ ਹਰ ਤਿੱਪ ਸਾਂਭਣੀ ਪਵੇਗੀ। ਵਰਖਾ ਦੇ ਹਰ ਤੁਪਕੇ ਦੀ ਕੀਮਤ ਪਛਾਣਦੇ ਹੋਏ ਬਿਨਾਂ ਕਿਸੇ ਦੇਰੀ ਤੋਂ ਪਾਣੀ ਨੂੰ ਸਾਂਭ-ਸਲੂਫ ਲੈਣਾ ਚਾਹੀਦਾ ਹੈ।

ਜਲ-ਚੱਕਰ ਦੇ ਸੰਦਰਭ 'ਚ ਵਰਖਾ ਦਾ ਪਾਣੀ, ਜਲ ਉਪਲੱਭਧੀ ਦਾ ਪਹਿਲਾ ਰੂਪ ਹੈ, ਪਾਣੀ ਦਾ ਮੁਢਲਾ ਸੋਮਾ। ਝੀਲਾਂ, ਦਰਿਆਵਾਂ ਅਤੇ ਜ਼ਮੀਨਦੋਜ਼ ਪਾਣੀ ਨੂੰ ਦੂਸਰੇ ਨੰਬਰ ਦੇ ਜਲ ਸੋਮਿਆਂ ਵਿਚ ਗਿਣਿਆ ਜਾਂਦਾ ਹੈ। ਮੌਜੂਦਾ ਦੌਰ ਵਿਚ ਅਸੀਂ ਪੂਰੀ ਤਰ੍ਹਾਂ ਇਹਨਾਂ ਨੰਬਰ ਦੋ ਦੇ ਜਲ ਸੋਮਿਆਂ ਉਤੇ ਨਿਰਭਰ ਹੋ ਕੇ ਰਹਿ ਗਏ ਹਾਂ। ਅਸੀਂ ਭੁੱਲ ਹੀ ਗਏ ਕਿ ਅਸਲ ਵਿਚ ਤਾਂ ਇਹ ਵਰਖਾ ਹੀ ਹੈ ਜੋ ਇਹਨਾਂ ਨੰਬਰ ਦੋ ਜਲ ਸੋਮਿਆਂ ਦੀ ਪੂਰਤੀ ਕਰਦੀ ਹੈ। ਅਸੀਂ ਵਰਖਾ ਦੀ ਅਹਿਮੀਅਤ ਤੋਂ ਬਿਲਕੁਲ ਹੀ ਅਣਜਾਣ ਜਿਹੇ ਹੋਏ ਪਏ ਹਾਂ।

ਸਿਤਮਜ਼ਰੀਫੀ ਵੇਖੋ। ਵਰਖਾ ਤਾਂ ਸਾਡੇ ਬਹੁਤ ਪੈਂਦੀ ਹੈ ਪਰ ਸਾਡੇ ਮੁਲਕ 'ਚ ਪਾਣੀ ਦੀ ਕਮੀ ਫਿਰ ਵੀ ਹੈ। ਕਿਉਂ? ਕਿਉਂਕਿ ਅਸੀਂ ਵਰਖਾ ਦੀ ਹਰ ਬੂੰਦ ਦੀ ਕੀਮਤ ਤੋਂ ਜਾਣੂ ਨਹੀਂ ਹਾਂ। ਭਾਰਤ ਵਿਚ ਔਸਤਨ ਸਾਲਾਨਾ ਵਰਖਾ 1170 ਮਿ.ਮੀ. ਪੈਂਦੀ ਹੈ। ਇਹ ਸੰਸਾਰ ਪੱਧਰ ਦੀ ਔਸਤਨ 800 ਮਿ.ਮੀ. ਸਾਲਾਨਾ ਵਰਖਾ ਤੋਂ ਕਿਤੇ ਜ਼ਿਆਦਾ ਹੈ। ਬੇਸ਼ੱਕ ਬਹੁਤੀ ਵਰਖਾ ਥੋੜ੍ਹੇ ਸਮੇਂ ਵਿਚ ਬੜੀ ਤੇਜ਼ੀ ਨਾਲ ਪੈ ਜਾਂਦੀ ਹੈ। ਬਰਸਾਤੀ ਸੀਜ਼ਨ ਵਿਚ ਜ਼ਿਆਦਾ ਅਤੇ ਫਿਰ ਬਰਸਾਤੀ ਸੀਜ਼ਨ ਦੇ ਭਰਪੂਰ ਸਮੇਂ ਵਿਚ ਕਿਸੇ ਕਿਸੇ ਦਿਨ ਬਹੁਤ ਹੀ ਜ਼ਿਆਦਾ। ਜੇ ਵਰਖਾ ਧੀਮੀ ਗਤੀ ਵਿਚ ਬਹੁਤੇ ਸਮੇਂ ਵਿਚ ਪਏ, ਫਿਰ ਤਾਂ ਹਾਲਤ ਵੱਖਰੀ ਅਤੇ ਖੁਸ਼ਗਵਾਰ ਹੈ। ਪਰ ਅਕਸਰ ਅਜਿਹਾ ਨਹੀਂ ਹੁੰਦਾ। ਇੰਝ ਥੋੜ੍ਹੇ ਵਕਤ ਵਿਚ ਪਈ ਭਰਪੂਰ ਵਰਖਾ ਦਾ ਲੱਗਭਗ ਬਹੁਤ ਸਾਰਾ ਹਿੱਸਾ ਤੇਜ਼ੀ ਨਾਲ ਅਜਾਈਂ ਰੁੜ੍ਹ ਜਾਂਦਾ ਹੈ ਅਤੇ ਧਰਤੀ ਦੇ ਗਰਭ 'ਚ ਸਮਾਉਣ ਲਈ ਬਹੁਤ ਹੀ ਘੱਟ ਪਾਣੀ ਪਿੱਛੇ ਬਚਦਾ ਹੈ ਜਿਸ ਨਾਲ ਕਿ ਪਾਣੀ ਦੀਆਂ ਤੱਗੀਆਂ ਭਰਪੂਰ ਬਣਨੀਆਂ ਸਨ। ਇਸੇ ਕਰਕੇ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿਚ ਵਰਤਣਯੋਗ ਪਾਣੀ ਦੀ ਘਾਟ ਬਣੀ ਰਹਿੰਦੀ ਹੈ। ਵਿਅੰਗਮਈ ਸਥਿਤੀ ਤਾਂ ਇਹ ਵੀ ਹੈ ਕਿ ਚਿਰਾਂਪੂੰਜੀ ਜਿੱਥੇ ਕਿ ਸੰਸਾਰ ਦੀ ਸਭ ਤੋਂ ਜ਼ਿਆਦਾ 11000 ਮਿ.ਮੀ. ਸਾਲਾਨਾ ਵਰਖਾ ਪੈਂਦੀ ਹੈ ਉਹ ਵੀ ਪੀਣ ਵਾਲੇ ਪਾਣੀ ਤੱਕ ਦੀ ਸਮੱਸਿਆ ਤੋਂ ਗ੍ਰਸਤ ਹੈ। ਇਹ ਸਭ ਇਸ ਲਈ ਹੈ ਕਿ ਅਸੀਂ ਵਰਖਾ ਦੇ ਪਾਣੀ ਦੀ ਯੁਕਤੀ ਸਾਂਭ-ਸੰਭਾਲ ਨਹੀਂ ਕਰਦੇ ਉਲਟਾ ਉਸਨੂੰ ਰੁੜਨ-ਨੁੱਚੜਨ ਦਿੰਦੇ ਹਾਂ।

ਭਾਰਤ ਵਿਚ ਔਸਤਨ 4000 ਅਰਬ ਘਣਮੀਟਰ ਵਰਖਾ ਹੁੰਦੀ ਹੈ। ਇਸ ਵਿਚੋਂ 690 ਅਰਬ ਘਣ ਮੀਟਰ ਪਾਣੀ ਕੰਮ ਵਿਚ ਲਿਆਂਦਾ ਜਾ ਸਕਦਾ ਹੈ। ਸਾਡੇ ਦੇਸ਼ ਵਿਚ ਲਗਭਗ ਤਿੰਨ ਹਜ਼ਾਰ ਵੱਡੇ ਬੰਨ ਹਨ। ਜਿਹਨਾਂ ਦੇ ਪਾਣੀ ਸੰਗ੍ਰਹਿ ਕਰਨ ਦੀ ਸਮਰੱਥਾ 162 ਅਰਬ ਘਣਮੀਟਰ ਹੈ। ਸਾਡੇ ਦੇਸ਼ ਦੀ ਜਲ ਖਪਤ 552 ਅਰਬ ਘਣਮੀਟਰ ਹੈ। ਲਗਭਗ 100 ਅਰਬ ਘਣ ਮੀਟਰ ਅਸੀਂ ਝੀਲਾਂ-ਨਦੀਆਂ ਵਿਚੋਂ ਵਰਤਦੇ ਹਾਂ। ਬਾਕੀ ਦਾ 290 ਅਰਬ ਘਣ ਮੀਟਰ ਅਸੀਂ ਧਰਤੀ ਹੇਠੋਂ ਖਿਚਕੇ ਵਰਤਦੇ ਹਾਂ ਜਿਸ ਕਾਰਨ ਜਲ ਤੱਗੀਆਂ ਡੂੰਘੀਆਂ ਹੁੰਦੀਆਂ ਜਾ ਰਹੀਆਂ ਹਨ। ਸੰਨ 2025 ਤਕ ਸਾਡੀ ਜਲ ਖਪਤ 1530 ਅਰਬ ਘਣ ਮੀਟਰ ਹੋ ਜਾਵੇਗੀ ਪ੍ਰੰਤੂ ਵਰਖਾ ਤੋਂ ਬਿਨਾਂ ਸਾਡੀ ਹੋਰ ਜਲ-ਜਾਇਦਾਦ ਨਾ ਤਾਂ ਐਨੀ ਹੈ ਅਤੇ ਨਾ ਹੀ ਉਸਨੂੰ ਇਸ ਹੱਦ ਤੱਕ ਵਰਤਣ ਲਈ ਸਾਡੇ ਪਾਸ ਸਹੂਲਤਾਂ ਹੀ ਹਨ। ਇਸ ਲਈ ਵਰਖਾ ਦੇ ਪਾਣੀ ਨੂੰ ਹਰ ਛੋਟੇ, ਸਸਤੇ ਅਤੇ ਸੰਭਵ ਤਰੀਕਿਆਂ ਨਾਲ ਸੰਗ੍ਰਹਿ ਕਰਨ ਜਾਂ ਧਰਤ ਹੇਠ ਰੀ-ਚਾਰਜ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ।

ਕੁਦਰਤ ਨਾਲ ਖਿਲਵਾੜ ਕਾਰਨ ਵਰਖਾ ਵੀ ਗੜਬੜਾ ਗਈ ਹੈ। ਮਹੱਤਵਪੂਰਨ ਇਹ ਨਹੀਂ ਕਿ ਕਿੱਥੇ ਕਿੰਨੀ ਵਰਖਾ ਹੁੰਦੀ ਹੈ, ਅਸਲ ਗੱਲ ਤਾਂ ਇਹ ਹੈ ਕਿ ਅਸੀਂ ਇਸਨੂੰ ਕਿੰਨਾ ਕੁ ਫੜਦੇ, ਕਮਾਂਉਂਦੇ, ਸਾਂਭਦੇ, ਵਰਤਦੇ ਅਤੇ ਰੀ-ਚਾਰਜ ਕਰਦੇ ਹਾਂ। ਹਾਲਤ ਜਿਵੇਂ ਬਦ ਤੋਂ ਬਦਤਰ ਹੁੰਦੇ ਜਾ ਰਹੇ ਹਨ, ਜੇ ਮਨੁੱਖ ਨੇ ਬਚਣਾ ਹੈ, ਜੇ ਬਹੁ-ਪੱਖੀ ਪਸਾਰ ਹਿਤ ਜਲ-ਸੋਮਿਆਂ ਨੂੰ ਚਿਰ-ਸਥਾਈ ਰੱਖਣਾ ਹੈ ਤਾਂ ਸੰਭਵ ਹੱਦ ਤੱਕ ਪਾਣੀ ਦੀ ਹਰ ਬੂੰਦ ਸਾਂਭਣੀ ਪੈਣੀ ਹੈ। ਪਾਣੀ ਦੀ ਹਰ ਬੂੰਦ ਵਰਖਾ ਤੋਂ ਹੀ ਪ੍ਰਾਪਤ ਹੁੰਦੀ ਹੈ। ਇਹ ਵਰਖਾ ਹੀ ਹੈ ਜੋ ਜਲ-ਸੋਮਿਆਂ ਦੀ ਪੂਰਤੀ ਕਰਦੀ ਹੈ।

ਸਫਾ 27 ਦੀ ਬਾਕੀ....

ਵਿਵਹਾਰ ਕਰੀਏ। ਕੁਸ਼ ਐਸੇ ਲੋਕ ਵੀ ਐ ਜਿਹੜੇ ਜਿਉਂਦੇ ਜੀਅ ਤਾਂ ਲੋਕਾਂ ਲਈ ਕੰਮ ਕਰਦੇ ਹੀ ਰਹੇ ਸਗੋਂ ਮਰਨ ਤੋਂ ਬਾਅਦ ਵੀ ਮਨੁੱਖਤਾ ਦੇ ਕੰਮ ਆਏ ਜਿਵੇਂ ਮਰਨ ਤੋਂ ਬਾਅਦ ਅੱਖਾਂ ਦਾਨ ਕਰਨੀਆਂ, ਸਰੀਰ ਦਾਨ ਕਰਨਾ ਆਦਿ। ਇਨਸਾਨ ਨੇ ਇਸ ਦੁਨੀਆਂ ਤੋਂ ਕੁਸ਼ ਵੀ ਨਾਲ ਨਹੀਂ ਲੈ ਜਾਣਾ ਸਿਰਫ ਬੰਦੇ ਦੇ ਚੰਗੇ ਕੰਮ ਰਹਿੰਦੀ ਦੁਨੀਆਂ ਤੱਕ ਯਾਦ ਰਹਿੰਦੇ ਆ।

ਦਰਸ਼ਨ: ਰੋਜ਼ ਈ ਅਨੇਕਾਂ ਲੋਕ ਮਰੀ ਜਾਂਦੇ ਆ। ਭੋਗ ਤੋਂ ਬਾਅਦ ਰਾਮ-ਨਾਮ ਸੱਤ ਬੱਸ। ਮੁੜਕੇ ਕੌਣ ਯਾਦ ਕਰਦਾ ਮਰਿਆਂ ਨੂੰ। ਪਰ ਗੁਰੂ ਨਾਨਕ ਦੇਵ ਤੇ ਭਗਤ ਸਿੰਘ ਵਰਗੇ ਲੋਕਾਂ ਨੂੰ ਅਸੀਂ ਅੱਜ ਵੀ ਯਾਦ ਕਰਦੇ ਆਂ ਸਿਰਫ ਉਨ੍ਹਾਂ ਦੇ ਚੰਗੇ ਕੰਮਾਂ ਕਰਕੇ। ਆ ਵੇਖ ਲੀਂ ਬਲਦੇਵ ਜਦੋਂ ਤੂੰ ਮਰਿਆ ਲੋਕਾਂ ਨੇ ਕਹਿਣਾ ਚਲੋ ਚੰਗਾ ਹੋਇਆ ਵਿਚੋਂ 'ਅੜਿੱਕਾ' ਨਿਕਲ ਗਿਆ।

ਮਾਸਟਰ: ਚਲੋ ਛੱਡੋ ਕਾਮਰੇਡ ਜੀ, ਕਿਉਂ ਆਵਦੇ ਯਾਰ ਨੂੰ ਐਨਾ ਠਿੱਠ ਕਰਦੇ ਓਂ। ਆਪਾਂ ਐਤਕੀਂ ਏਹਨਾਂ ਤੋਂ ਸਕੂਲ ਆਸਤੇ ਵਾਹਵਾ ਫੰਡ ਲੈ ਕੇ ਏਹਨਾਂ ਦੀ ਨਰਾਜ਼ਗੀ ਦੂਰ ਕਰ ਦਿਆਂਗੇ। ਫੰਡ ਇਕੱਠਾ ਕਰਨ ਵੇਲੇ ਆਪਾਂ ਏਹਨਾਂ ਨੂੰ ਨਾਲ ਤੋਰਾਂਗੇ।

ਬਲਦੇਵ: ਫੰਡ ਨੂੰ ਆਪਾਂ ਕਦੋਂ ਜਵਾਬ ਦਿੱਤਾ। ਤੁਸੀਂ ਕਿਹੜਾ ਸਕੂਲ ਆਵਦੇ ਨਾਲ ਲੈ ਜਾਣਾ ਮਾਸਟਰ ਜੀ। ਪਿੰਡ ਦੀ ਸਾਂਝੀ ਥਾਂ ਆ ਪਰ ਗੱਲ ਤਾਂ ਕਾਮਰੇਟ ਦੀ ਬੋਲੀ ਦੀ ਕਰਦੇ ਆਂ। ਆ ਏਹਨਾਂ ਦੀ ਕੱਬੀ ਬੋਲ ਬਾਣੀ ਕਰਕੇ ਲੋਕ ਇਨ੍ਹਾਂ ਦੀ ਗੱਲ ਘੱਟ ਸੁਣਦੇ ਆ।

ਮਾਸਟਰ: ਓ ਕੋਈ ਨੀਂ ਫਿਰ ਵੀ ਤੁਸੀਂ ਬਚਪਨ ਦੇ ਜੁੱਟ ਓਂ। ਐਵੇਂ ਇੱਕ ਦੂਜੇ ਦੀਆਂ ਗੱਲਾਂ ਦਾ ਗੁੱਸਾ ਨਾ ਕਰਜਿਓ ਕਿਤ ਚੰਗਾ ਚਲਦੇ ਆਂ ਫਿਰ ਸਤਿ ਸ੍ਰੀ ਅਕਾਲ।



ਲੜੀਵਾਰ:

# ਆਤਮਾ ਦਾ ਕੀ ਕੋਈ ਵਿਗਿਆਨਕ ਆਧਾਰ ਹੈ?

ਡਾ.ਅਜੀਤਪਾਲ ਸਿੰਘ, ਐਮ.ਡੀ.

ਖੂਨ ਅਤੇ ਭੋਜਨ ਸਮੱਗਰੀ:

ਸਰੀਰ ਅੰਦਰ ਖੂਨ ਦਾ ਵਗਣਾ, ਸਰੀਰ ਦੀ ਅੰਦਰੂਨੀ ਸੰਸਾਰ ਵਿਵਸਥਾ ਹੈ ਜਿਸ ਤਰ੍ਹਾਂ ਇਹ ਖੂਨ ਦੀ ਸੰਚਾਰ ਵਿਵਸਥਾ ਹੈ, ਸਰੀਰ ਦੇ ਹਰ ਸੈਲ ਤੱਕ ਆਕਸੀਜਨ ਪਹੁੰਚਦੀ ਹੈ, ਉਸੇ ਤਰ੍ਹਾਂ ਜ਼ਰੂਰੀ ਭੋਜਨ ਅਣੂ ਵੀ ਖੂਨ ਰਾਹੀਂ ਹਰੇਕ ਸੈਲ ਤਕ ਪਹੁੰਚਦੇ ਹਨ। ਸੈਲਾਂ 'ਚ ਜ਼ਰੂਰਤ ਅਨੁਸਾਰ ਉਹਨਾਂ ਅਣੂਆਂ ਦਾ ਆਦਾਨ-ਪ੍ਰਦਾਨ ਹੁੰਦਾ ਰਹਿੰਦਾ ਹੈ। ਇਸ ਲਈ ਅਸੀਂ ਨਿਸ਼ਚੇਪੂਰਵਕ ਕਹਿ ਸਕਦੇ ਹਾਂ ਕਿ ਜਿੰਨਾ ਭੋਜਨ ਕੋਈ ਜੀਵ-ਜੰਤੂ ਕਰਦਾ ਹੈ ਉਸ ਭੋਜਨ ਦੇ ਜ਼ਰੂਰੀ ਤੱਤ ਖੂਨ ਰਾਹੀਂ ਸੈਲਾਂ ਤਕ ਪਹੁੰਚ ਜਾਂਦੇ ਹਨ ਅਤੇ ਉਸ ਖਾਦ ਸਮੱਗਰੀ ਦਾ ਜੋ ਭਾਗ ਖੂਨ 'ਚ ਨਹੀਂ ਮਿਲ ਸਕਦਾ ਉਹ ਸਭ ਮਲ ਦੇ ਰੂਪ 'ਚ ਸਰੀਰ ਤੋਂ ਬਾਹਰ ਆ ਜਾਂਦਾ ਹੈ। ਜਿਸ ਤਰ੍ਹਾਂ ਸਰੀਰ 'ਚ ਕੋਈ ਜੀਵ ਜਾਂ ਆਤਮਾ ਸਾਹ ਨਹੀਂ ਲੈਂਦੀ ਵਰਨਾ ਕਰੋੜਾਂ ਸੈਲ ਆਕਸੀਜਨ ਲੈਂਦੇ ਹਨ ਉਸੇ ਤਰ੍ਹਾਂ ਸਰੀਰ 'ਚ ਕੋਈ ਆਤਮਾ ਭੋਜਨ ਨਹੀਂ ਕਰਦੀ ਬਲਕਿ ਕਰੋੜਾਂ ਸੈਲ ਕੇਵਲ ਆਪਣੀ ਜ਼ਰੂਰਤ ਅਨੁਸਾਰ ਹੀ ਭੋਜਨ ਸਮਗਰੀ ਲੈਂਦੇ ਹਨ। ਜੇ ਆਕਸੀਜਨ ਤੇ ਹੋਰ ਮਨਚਾਹੇ ਭੋਜਨ ਅਣੂ ਸੈਲਾਂ ਨੂੰ ਮਿਲਦੇ ਰਹਿਣ ਤਾਂ ਸਰੀਰ ਸਿਹਤਮੰਦ ਤੇ ਵਿਕਾਸਸ਼ੀਲ ਰਹਿੰਦਾ ਹੈ। ਆਕਸੀਜਨ ਤੇ ਜ਼ਰੂਰੀ ਭੋਜਨ ਅਣੂਆਂ ਦੀ ਘਾਟ ਸਮੇਂ ਸੈਲਾਂ ਦੀ ਰਸਾਇਣ ਕ੍ਰਿਆ ਬੰਦ ਹੋ ਜਾਂਦੀ ਹੈ ਤੇ ਜੀਵ ਮਰ ਜਾਂਦਾ ਹੈ।

ਸੈਲ ਬਨਾਮ ਆਤਮਾ:- ਵਿਗਿਆਨਕ ਖੋਜ 'ਚ ਸਰੀਰ ਨੂੰ ਚਲਾਉਣ, ਸਰੀਰ ਦੀ ਰਾਖੀ ਕਰਨ ਤੇ ਬਿਮਾਰੀ ਨਾਲ ਲੜਣ ਲਈ ਕਿਸੇ ਆਤਮਾ ਦੀ ਜ਼ਰੂਰਤ ਨਹੀਂ ਹੈ। ਹਰੇਕ ਜੀਵ-ਜੰਤੂ ਦਾ ਸਰੀਰ ਸੈਲਾਂ ਦਾ ਭੰਡਾਰ ਹੈ। ਸੈਲਾਂ ਦਾ ਭੰਡਾਰ ਕਰਨ ਲਈ ਅਨੇਕਾਂ ਕਿਸਮ ਦੇ ਆਕਾਰ ਦੇ ਸਰੀਰ ਹਨ ਪਰ ਮੌਲਿਕ ਰੂਪ ਵਿਚ ਸਭ ਤਰ੍ਹਾਂ ਦੇ ਜੀਵ-ਜੰਤੂਆਂ ਦੇ ਸਰੀਰ ਇਕੋ-ਜਿਹਾ ਕੰਮ ਕਰਦੇ ਹਨ। ਸਾਰੇ ਸੈਲਾਂ ਤਕ ਆਕਸੀਜਨ ਤੇ ਭੋਜਨ ਅਣੂ ਪਹੁੰਚਾਉਣਾ ਤੇ ਸੈਲਾਂ ਦਾ ਫਾਲਤੂ ਕਚਰਾ ਸਰੀਰ ਤੋਂ ਬਾਹਰ ਕੱਢਣਾ ਇਹ ਸਭ ਕੰਮ ਅਨੇਕਾਂ ਪ੍ਰਕਾਰ ਦੀਆਂ ਪ੍ਰਣਾਲੀਆਂ ਰਾਹੀਂ ਹੁੰਦੇ ਹਨ। ਪ੍ਰਬੰਧ ਤੇ ਪ੍ਰਣਾਲੀ ਅੱਡ ਅੱਡ ਹੈ ਪਰ ਬੁਨਿਆਦੀ ਕੰਮ 'ਚ ਕੋਈ ਫਰਕ ਨਹੀਂ। ਹਰ ਸੈਲ ਸਰੀਰ ਦੇ ਦੂਜੇ ਸੈਲਾਂ ਨਾਲ ਮਿਲਕੇ ਟੀਮ ਦੇ ਰੂਪ 'ਚ ਖੇਡ ਖੇਡਦੇ ਹਨ। ਜਿਸ ਤਰ੍ਹਾਂ ਹਰ ਲੜਕਾ ਟੀਮ ਦਾ ਅੰਗ ਹੁੰਦੇ ਹੋਇਆਂ ਵੀ ਆਪਣੀ ਅਜ਼ਾਦ ਹੋਂਦ ਰਖਦਾ ਹੈ, ਉਸੇ ਤਰ੍ਹਾਂ ਹਰ ਸੈਲ ਸਰੀਰ ਦਾ ਇਕ ਜ਼ਰੂਰੀ ਅੰਗ ਹੁੰਦਿਆਂ ਹੋਇਆਂ ਵੀ, ਅਜ਼ਾਦ ਹੋਂਦ ਰਖਦਾ ਹੈ।

ਦੋ ਖਰਬ ਤੀਹ ਅਰਬ ਆਤਮਾਵਾਂ ਦਾ ਸਰੀਰ:-

ਦੋ ਖਰਬ ਤੀਹ ਅਰਬ ਆਤਮਾਵਾਂ ਦਾ ਸਰੀਰ:- ਤਾਂ ਲੋੜੀਂਦਾ ਭੋਜਨ ਖਾ

ਵਿਸ਼ਾਣੂ, ਜੀਵਾਣੂ ਤੇ ਛੋਟੇ ਕੀੜੇ ਤਾਂ ਲੋੜੀਂਦਾ ਭੋਜਨ ਖਾ ਕੇ ਇਕ ਤੋਂ ਦੋ ਬਣ ਜਾਂਦੇ ਹਨ। ਇਹ ਇਕ ਦਾ ਦੋ ਬਣ ਜਾਣਾ ਸੈਲਾਂ ਦੀ ਵੰਡ ਹੈ ਪਰ ਵੱਡੇ ਜਾਨਵਰ ਤੇ ਪੌਦੇ ਜੋ ਬੀਜ ਤੋਂ ਪੈਦਾ ਹੁੰਦੇ ਹਨ ਉਹਨਾਂ 'ਚ ਪੂਰੇ ਜੀਵ ਤੇ ਪੌਦੇ ਦੀ ਵੰਡ ਨਹੀਂ ਹੁੰਦੀ। ਵਿਗਿਆਨੀਆਂ ਨੇ ਗੰਨਾ ਤੇ ਨਾਰੀਅਲ ਵਰਗੇ ਅਨੇਕ ਪੌਦਿਆਂ ਦਾ ਇਕ ਸੈਲ ਲੈ ਕੇ ਜ਼ਰੂਰੀ ਤੱਤਾਂ ਦੇ ਘੋਲ 'ਚ ਉਸ ਨੂੰ ਰੱਖਕੇ, ਉਸੇ ਇਕ ਸੈਲ ਤੋਂ ਪੂਰੇ ਗੰਨੇ ਤੇ ਨਾਰੀਅਲ ਦੇ ਪੌਦੇ ਨੂੰ ਜਨਮ ਦਿੱਤਾ ਹੈ। ਅੱਜ ਤਾਂ ਸੈਲਾਂ ਨੂੰ ਵਿਕਸਤ ਕਰਕੇ ਕਲੋਨਿੰਗ ਵਿਧੀ ਰਾਹੀਂ ਡਾਲੀ ਭੇਡ, ਵੱਛਾ ਆਦਿ ਬਣਾ ਲਏ ਗਏ ਹਨ। ਮਨੁੱਖ ਦਾ ਕਲੋਨ ਵੀ ਤਿਆਰ ਹੋ ਗਿਆ ਹੈ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਆਉਣ ਵਾਲੇ 100-200 ਸਾਲਾਂ ਦੀ ਖੋਜ 'ਚ ਹੋ ਸਕਦਾ ਹੈ ਕਿ ਪੌਦਿਆਂ ਵਾਂਗੂੰ ਬਿਨਾ ਬੀਜ ਜਾਨਵਰ ਦੇ ਸੈਲਾਂ ਤੋਂ, ਉਸੇ ਵਰਗੇ ਹੀ ਕਿਸੇ ਦੂਜੇ ਜੀਵ ਨੂੰ ਪੈਦਾ ਕੀਤਾ ਜਾ ਸਕੇ। ਪੌਦੇ ਤੇ ਜੀਵ-ਜੰਤੂਆਂ 'ਚ ਜਿੰਨੇ ਸੈਲ ਹੁੰਦੇ ਹਨ ਸਾਰੇ ਸੈਲ ਆਪਣੀ ਅਜ਼ਾਦ ਹੋਂਦ ਰਾਹੀਂ ਸਾਹ ਲੈਂਦੇ ਹਨ ਅਤੇ ਭੋਜਨ ਦੇ ਛੋਟੇ ਅਣੂਆਂ ਨੂੰ ਆਪਣੇ ਘੋਲ ਰਾਹੀਂ ਅੰਦਰ ਲੈ ਜਾਂਦੇ ਹਨ ਤੇ ਉਸੇ ਘੋਲ ਰਾਹੀਂ ਆਪਣਾ ਫਾਲਤੂ ਕਚਰਾ ਬਾਹਰ ਕੱਢ ਦਿੰਦੇ ਹਨ। ਸਾਰੇ ਸੈਲ ਆਕਸੀਜਨ ਲੈਕੇ, ਆਪਣੇ ਭੋਜਨ ਅਣੂਆਂ ਨੂੰ ਤੋੜਕੇ, ਆਕਸੀਜਨ ਦੀ ਰਸਾਇਣ ਕ੍ਰਿਆ ਰਾਹੀਂ ਊਰਜਾ ਹਾਸਲ ਕਰਦੇ ਹਨ ਤੇ ਉਸੇ ਊਰਜਾ ਤੋਂ ਜ਼ਰੂਰੀ ਅਣੂਆਂ ਨੂੰ ਫੜਕੇ ਆਪਣੇ ਵਾਧੇ ਤੇ ਪੈਦਾਇਸ਼ ਲਈ ਨਵੇਂ ਅਣੂ ਪੈਦਾ ਕਰਦੇ ਹਨ। ਹਰ ਜਿਉਂਦਾ ਸੈਲ ਊਰਜਾ ਪੈਦਾ ਕਰਦਾ ਹੈ ਤੇ ਊਰਜਾ ਵਰਤਦਾ ਵੀ ਹੈ।

ਇਸ ਤਰ੍ਹਾਂ ਜੇ ਆਤਮਾ ਕਿਤੇ ਹੈ ਤਾਂ ਉਹ ਸੈਲ ਦੇ ਅੰਦਰ ਹੋਣੀ ਚਾਹੀਦੀ ਹੈ। ਕਿਉਂਕਿ ਹਰ ਸੈਲ ਦੀ ਅਜ਼ਾਦ ਹੋਂਦ ਹੈ, ਇਸ ਲਈ ਕਿਸੇ ਵੀ ਜਾਨਵਰ ਦੇ ਸਰੀਰ ਵਿਚ ਜਿੰਨੇ ਸੈਲ ਹਨ, ਉਨੀਆਂ ਹੀ ਆਤਮਾਵਾਂ ਉਸ ਅੰਦਰ ਹੋਣੀਆਂ ਚਾਹੀਦੀਆਂ ਹਨ। ਸਾਰੇ ਸੈਲ ਜਿਉਂਦੇ ਹਨ, ਇਸ ਲਈ ਸਾਰਿਆਂ ਅੰਦਰ ਆਤਮਾ ਦੀ ਕਲਪਨਾ ਕਰਨੀ ਪਵੇਗੀ। ਸਾਧਾਰਨ ਮਨੁੱਖੀ ਸਰੀਰ 'ਚ 2 ਖਰਬ 30 ਅਰਬ ਸੈਲ ਹੁੰਦੇ ਹਨ, ਇਸ ਲਈ ਇਕ ਸਰੀਰ ਵਿਚ 2 ਖਰਬ 30 ਅਰਬ ਆਤਮਾਵਾਂ ਹੋਣੀਆਂ ਚਾਹੀਦੀਆਂ ਹਨ। ਜੇ ਏਨੀ ਵੱਡੀ ਗਿਣਤੀ 'ਚ ਆਤਮਾਵਾਂ, ਦੁਰਆਤਮਾਵਾਂ, ਜਾਂ ਸਦਆਤਮਾਵਾਂ ਆਪਸ ਵਿਚ ਲੜਨਗੀਆਂ ਤਾਂ ਕੀ ਬਣੂਗਾ ਇਸ ਸਰੀਰ ਦਾ।

ਸੈਲਾਂ ਦਾ ਆਕਾਰ: ਸੈਲਾਂ ਦੀਆਂ ਵੱਖ ਵੱਖ ਕਿਸਮਾਂ ਹੁੰਦੀਆਂ ਹਨ। ਆਂਡਾ ਵੀ ਅੱਧਾ ਸੈਲ ਹੈ। ਇਸ ਵਿਚ ਪਾਣੀ ਦੀ ਮਾਤਰਾ ਬਹੁਤ ਹੁੰਦੀ ਹੈ ਅਤੇ ਪੂਰਾ ਜੀਵ ਜਾਂ ਪੰਛੀ ਉਸੇ ਸੈਲ ਤੋਂ ਬਣ ਜਾਂਦਾ ਹੈ। ਸ਼ੁਕਰਾਣੂ ਵੀ ਇਕ ਕਿਸਮ ਦੇ ਅੱਧੇ ਸੈਲ ਹੀ ਹਨ ਜਿਸ ਅੰਦਰ ਅੱਧਾ ਜੀਵ ਹੁੰਦਾ ਹੈ। ਜਦ ਸ਼ਕਰਾਣੂ ਆਂਡੇ ਅੰਦਰ ਜਾਂਦਾ ਹੈ ਤਾਂ ਅੱਧਾ ਜੀਵ ਸ਼ਕਰਾਣੂ ਦਾ ਅਤੇ ਅੱਧਾ ਜੀਵ ਆਂਡੇ ਦਾ ਮਿਲਕੇ ਪੂਰਾ ਜੀਵ ਬਣ ਜਾਂਦਾ ਹੈ ਅਤੇ ਜਾਨਵਰ ਜਨਮ ਲੈਂਦਾ ਹੈ। ਇਸਦੇ ਉਪਰਲੇ ਭਾਗ 'ਚ ਇਕ ਵਿਸ਼ੇਸ਼ ਇਨਜ਼ਾਈਮ ਹੈ ਜੋ ਔਰਤ ਦੇ ਆਂਡੇ

ਨਾਲ ਮਿਲਣ ਸਮੇਂ ਉਸ ਆਂਡੇ ਦੇ ਖੋਲ 'ਚ ਜਾਣ ਲਈ ਰਸਾਇਣ ਕ੍ਰਿਆ ਰਾਹੀਂ ਰਾਹ ਬਣਾ ਦਿੰਦਾ ਹੈ। ਆਂਡੇ ਵਿਚ ਜਾਕੇ ਸ਼ਕਰਾਣੂ, ਆਪਣਾ ਅੱਧਾ ਬੀਜ ਆਂਡੇ ਦੇ ਅੱਧੇ ਬੀਜ ਨਾਲ ਮਿਲਕੇ ਮਨੁੱਖੀ ਬੱਚੇ ਦੀ ਰਚਨਾ ਆਰੰਭ ਕਰ ਦਿੰਦਾ ਹੈ। ਇਕ ਸੈਲ ਵਿਚ 5 ਕਰੋੜ ਇਨਜ਼ਾਈਮ ਹੁੰਦੇ ਹਨ। ਇਸ ਤਰ੍ਹਾਂ ਜੇ ਇਨਜ਼ਾਈਮ ਨੂੰ ਆਤਮਾ ਮੰਨਿਆ ਜਾਵੇ ਤਾਂ ਇਕ ਮਨੁੱਖੀ ਸਰੀਰ ਵਿਚ ਦੋ ਖਰਬ 30 ਅਰਬ 5 ਕਰੋੜ 1 ਲੱਖ 15 ਹਜ਼ਾਰ ਕਰੋੜ ਆਤਮਾਵਾਂ ਹੋਣੀਆਂ ਚਾਹੀਦੀਆਂ ਹਨ। ਇਕ ਸਰੀਰ 'ਚ ਔਸਤਨ ਦੋ ਖਰਬ 30 ਅਰਬ ਆਤਮਾਵਾਂ ਹੁੰਦੀਆਂ ਹਨ। ਹਰੇਕ ਸੈਲ 'ਚ ਇਕ ਜੀਵ ਮੰਨ ਲੈਣ ਪਿੱਛੋਂ ਆਤਮਾ ਦੀ ਕਲਪਨਾ ਬੜੀ ਹਾਸੋਹੀਣੀ ਹੋ ਜਾਂਦੀ ਹੈ। ਇਕ ਹੀ ਨਸਲ ਦੇ ਛੋਟੇ ਵੱਡੇ ਜਾਨਵਰਾਂ ਵਿਚ ਵੀ ਆਕਾਰ ਦੇ ਅਨੁਸਾਰ ਸੈਲਾਂ ਦੀ ਗਿਣਤੀ 'ਚ ਫਰਕ ਆ ਜਾਵੇਗਾ। ਸਿੱਟੇ ਵਜੋਂ ਇਕ ਹੀ ਕਿਸਮ ਦੇ ਜੀਵਾਂ ਵਿਚ ਵੀ ਵੱਖ ਵੱਖ ਗਿਣਤੀ 'ਚ ਆਤਮਾਵਾਂ ਦੀ ਕਲਪਨਾ ਕਰਨੀ ਪੈਣੀ ਹੈ। ਵਿਗਿਆਨ ਕਿਸੇ ਆਤਮਾ-ਪ੍ਰਮਾਤਮਾ ਨੂੰ ਨਹੀਂ ਮੰਨਦਾ। ਪਦਾਰਥ ਆਪਣੇ ਸੁਭਾਵਿਕ ਨਿਯਮਾਂ ਅਨੁਸਾਰ ਖੁਦ ਕੰਮ ਕਰਦਾ ਰਹਿੰਦਾ ਹੈ, ਇਸ ਤਰ੍ਹਾਂ ਪੌਦੇ ਤੋਂ ਲੈਕੇ ਜੀਵ-ਜੰਤੂ ਤਕ ਜਿਸਨੂੰ ਅਸੀਂ ਜਿਉਂਦੀ ਦੁਨੀਆਂ ਕਹਿੰਦੇ ਹਾਂ ਇਹ ਸਭ ਵੀ ਪਦਾਰਥ ਦੀ ਸੰਗਠਿਤ ਰਚਨਾ ਹੈ ਭਾਵ 92 ਤੱਤਾਂ ਤੋਂ ਮਿਲਕੇ ....ਤੱਤ ਵਿਸ਼ੇਸ਼ ਅਨੁਪਾਤ ਵਿਚ ਅਤੇ ਵਿਸ਼ੇਸ਼ ਢੰਗ ਨਾਲ ਜਦ ਆਪਣੇ ਆਪਣੇ ਇਲੈਕਟ੍ਰਾਨ ਦੇ ਬਿਜਲਈ ਚਾਰਜ ਦੇ ਕਾਰਨ ਵੱਖ ਵੱਖ ਢੰਗ ਨਾਲ ਜੁੜਦੇ ਹਨ ਤਾਂ ਸੈਲ ਬਣ ਜਾਂਦਾ ਹੈ। ਸੈਲ ਇਕੱਠੇ ਹੋਣਾ ਸ਼ੁਰੂ ਕਰਦੇ ਹਨ ਤਾਂ ਇਕ ਹੱਦ ਪਿੱਛੋਂ ਉਹ ਕੀੜੇ ਮਕੌੜੇ ਦੇ ਸਰੀਰ ਦੇ ਰੂਪ ਵਿਚ ਵਿਕਸਤ ਹੋ ਜਾਂਦੇ ਹਨ ਜਿਵੇਂ ਵਾਯੂਮੰਡਲ ਵਿਗਿਆਨ 'ਚ ਕੋਈ ਵੀ ਕੰਮ ਕਿਸੇ ਰੱਬ ਵੱਲੋਂ ਨਹੀਂ ਹੁੰਦਾ, ਪਰ ਕੰਮ ਨੂੰ ਪਦਾਰਥ ਦੇ ਸੁਭਾਵਿਕ ਨਿਯਮ ਦ੍ਰਿੜਤਾਪੂਰਵਕ ਨਿਯਮਾਂ ਅਨੁਸਾਰ ਕਰਦੇ ਹਨ। ਇਸੇ ਤਰ੍ਹਾਂ ਜੀਵ ਵਿਗਿਆਨ ਅਨੁਸਾਰ ਜੰਤੂ ਦੇ ਸਰੀਰ ਵਿਚ ਨਾ ਕੋਈ ਆਤਮਾ ਹੈ ਨਾ ਹੀ ਆਤਮਾ ਵੱਲੋਂ ਕਿਸੇ ਕਿਸਮ ਦੀ ਸਰਗਰਮੀ ਹੈ। ਪੂਰਾ ਸਰੀਰ ਸੈਲਾਂ ਦੀ ਭੀੜ ਹੈ। ਹਰ ਸੈਲ ਪਦਾਰਥ ਦੇ ਸੁਭਾਵਿਕ ਨਿਯਮਾਂ ਅਨੁਸਾਰ ਸਰਗਰਮ ਰਹਿੰਦਾ ਹੈ। ਜਦ ਉਹ ਸੈਲ ਗੈਰਸਰਗਰਮ ਹੋ ਜਾਂਦਾ ਤਾਂ ਵਾਯੂਮੰਡਲ ਤੇ ਵਿਸ਼ਾਣੂ ਤੇ ਜੀਵਾਣੂ ਸਰਗਰਮ ਹੋ ਕੇ ਰਸਾਇਣ ਕ੍ਰਿਆ ਰਾਹੀਂ ਉਸ ਸੈਲ ਦੇ ਸਾਰੇ ਤੱਤਾਂ ਨੂੰ ਅਜ਼ਾਦ ਕਰਕੇ ਮਿੱਟੀ ਤੇ ਹਵਾ 'ਚ ਮਿਲਾ ਦਿੰਦੇ ਹਨ। ਅਗਿਆਨੀ ਯੁੱਗ ਦੀਆਂ ਅੰਧਵਿਸ਼ਵਾਸ਼ਪੂਰਨ ਮਾਨਤਾਵਾਂ ਤਹਿਤ ਭਲੇ ਹੀ ਕੋਈ ਡਾਕਟਰ ਲਾਇਲਾਜ ਰੋਗ ਦੇ ਰੋਗੀ ਨੂੰ ਵੇਖਕੇ ਕਹਿ ਦੇਵੇ ਕਿ ਹੁਣ ਤਾਂ ਰੋਗੀ ਨੂੰ ਰੱਬ ਹੀ ਬਚਾ ਸਕਦਾ ਹੈ ਪਰ ਡਾਕਟਰੀ ਵਿਗਿਆਨ 'ਚ ਅਜੇਹਾ ਕਿਤੇ ਵੀ ਨਹੀਂ ਪੜ੍ਹਾਇਆ ਜਾਂਦਾ ਕਿ ਲਾਇਲਾਜ ਰੋਗਾਂ ਨੂੰ ਰੱਬ ਠੀਕ ਕਰੇਗਾ। ਕਿਸੇ ਵੀ ਸਰੀਰ 'ਚ ਇਕ ਆਤਮਾ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਆਤਮਾ ਦੀ ਅਸਲ 'ਚ ਕੋਈ ਹੋਂਦ ਹੀ ਨਹੀਂ।

## ਹੱਡ-ਬੀਤੀਆਂ:

ਸਾਡੇ ਬਰੀ ਵਾਲਾ ਵਿਚ 2002 ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਪੁਰਬ ਮਨਾਇਆ ਗਿਆ। ਗੁਰਦੁਆਰਾ ਸਿੰਘ ਸਭਾ ਕਮੇਟੀ ਦੇ ਮੈਂਬਰ ਪੈਸਿਆਂ ਦੀ 'ਗਰਾਹੀ ਕਰਨ ਵਾਸਤੇ ਘਰ ਘਰ ਜਾ ਰਹੇ ਸਨ। ਜਦੋਂ ਉਹਨਾਂ ਨੇ ਸਾਡੇ ਘਰ ਦੇ ਸਾਹਮਣੇ ਆਕੇ 'ਵਾਜ਼ ਮਾਰੀ ਤਾਂ ਮੈਂ ਵੇਖਿਆ ਕਿ ਗੁਰਦੁਆਰਾ ਕਮੇਟੀ ਦੇ ਮੈਂਬਰ ਹਨ। ਮੈਨੂੰ ਉਹਨਾਂ ਗੁਰਦੁਆਰਾ ਸਾਹਿਬ ਦੀ ਸੇਵਾ ਵਾਸਤੇ ਹਿੱਸਾ ਪਾਉਣ ਲਈ ਕਿਹਾ। ਮੇਰੇ ਕੋਲ ਸਿਰਫ 15 ਰੁਪੈ ਸਨ, ਮੈਂ ਉਹਨਾਂ ਨੂੰ 10 ਰੁਪੈ ਕੱਢ ਕੇ ਦੇਣ ਲੱਗਿਆ ਤਾਂ ਉਹਨਾਂ ਲੈਣ ਤੋਂ ਇਨਕਾਰ ਕਰ ਦਿੱਤੀ ਅਤੇ ਕਿਹਾ ਕਿ ਇੱਥੇ ਤਾਂ 100 ਦਮੜੇ ਤੋਂ ਘੱਟ ਖਾਤਾ ਹੀ ਨਹੀਂ ਖੁਲਦਾ। ਮੈਨੂੰ ਬਹੁਤ ਸ਼ਰਮ ਆਈ ਪਰ ਮੇਰੇ ਕੋਲ ਤਾਂ ਸਿਰਫ 15 ਰੁਪੈ ਹੀ ਸਨ। ਉਹ ਚਲੇ ਗਏ।

ਮਿਤੀ 8.3.03 ਨੂੰ ਮੈਂ ਪਿੰਡ ਚੱਕ ਗਾਂਧਾ ਸਿੰਘ ਵਾਲਾ ਤੋਂ ਆ ਰਿਹਾ ਸੀ ਤਾਂ ਇਕ ਕਮੇਟੀ ਮੈਂਬਰ ਮੈਨੂੰ ਵਾਟਰ ਵਰਕਸ ਕੋਲ ਮਿਲਿਆ ਜਿਸਨੂੰ ਮੈਂ ਬੁਲਾਇਆ ਪਰ ਉਸਨੇ ਸਿੱਧਾ ਬੋਲ ਬੋਲਣ ਦੀ ਥਾਂ ਤੇ ਕਿਹਾ ਕਿ ਗੁਰਦੁਆਰੇ ਨੂੰ ਕਿੰਨੇ ਪੈਸੇ ਕਟਾ ਦਿੱਤੇ (ਉਸਨੂੰ ਪਤਾ ਸੀ ਕਿ ਮੈਂ ਪੈਸੇ ਨਹੀਂ ਦੇ ਸਕਿਆ ਤੇ ਇਸੇ ਕਰਕੇ ਉਸਨੇ ਮੈਨੂੰ ਸ਼ਰਮ ਦੇਣ ਲਈ ਅਜਿਹਾ ਕੀਤਾ) ਇਨੇ ਵਿਚ ਮੈਂ ਅੱਗੇ ਟੱਪ ਆਇਆ।

ਮੈਂ ਇਨ੍ਹਾਂ ਧਰਮਾਂ ਵਾਲਿਆਂ ਨੂੰ ਪੁੱਛਦਾ ਹਾਂ ਕਿ ਜੇ ਕੋਈ ਗਰੀਬ 10 ਰੁਪੈ ਦੇਣ ਦੀ ਸਮਰੱਥਾ ਰਖਦਾ ਹੈ ਤਾਂ ਉਹ 100 ਕਿੱਥੋਂ ਦੇਵੇ। ਇਹ ਕਿਹੜੇ ਸਿਖੀ ਅਸੂਲਾਂ ਦੇ ਅਨੁਸਾਰੀ ਹੈ?

ਮੈਂ ਇਨਾਂ ਗਰੀਬ ਹਾਂ ਕਿ ਮੇਰੇ ਕੋਲ ਕਈ ਵਾਰੀ ਦਵਾਈ ਲੈਣ ਨੂੰ ਵੀ ਪੈਸੇ ਨਹੀ ਹੁੰਦੇ। ਮੈਂ ਪੜ੍ਹਦਾ ਵੀ ਕਿਤਾਬਾਂ ਮੰਗ ਮੰਗ ਹਾਂ। ਮੈਂ ਯੂਨੀਵਰਸਿਟੀ ਦੀ ਫੀਸ ਨਾ ਭਰਨ ਕਰਕੇ ਰੋਲ ਨੰਬਰ ਨਹੀਂ ਲੈ ਸਕਿਆ ਤੇ ਮੇਰਾ ਇਕ ਸਾਲ ਖਰਾਬ ਹੋ ਗਿਆ। ਇਸਤੋਂ ਇਲਾਵਾ ਮੈਂ ਅੰਗਹੀਣ ਹਾਂ। ਮੇਰਾ ਅੰਗਹੀਣ ਦਾ ਸਰਟੀਫਿਕੇਟ ਵੀ ਤਰਕਸ਼ੀਲ ਸੁਸਾਇਟੀ ਬਰੀਵਾਲਾ ਦੇ ਪ੍ਰਧਾਨ ਸਤਨਾਮ ਸਿੰਘ ਬਾਜਾ ਨੇ ਬਣਾ ਕੇ ਦਿੱਤਾ ਹੈ ਅਤੇ ਇਸ ਤੇ ਹੋਈ ਭੱਜ ਨੱਠ ਤੇ ਉਸ ਨੇ ਮੈਥੋਂ ਤੇਲ ਦੀ ਕੀਮਤ ਵੀ ਨਹੀਂ ਲਈ। ਸਤਨਾਮ ਇਸੇ ਤਰ੍ਹਾਂ ਹੀ ਹੋਰ ਵੀ ਕਈਆਂ ਦੀ ਮੱਦਦ ਕਰਦਾ ਰਹਿੰਦਾ ਹੈ ਪਰ ਕਈ ਲੋਕ ਉਸਨੂੰ ਸਿਰਫ ਇਹ ਕਹਿਕੇ ਨਫਰਤ ਦੀ ਨਜ਼ਰ ਨਾਲ ਦੇਖਦੇ ਹਨ ਕਿ ਧਰਮ ਦੇ ਪਾਖੰਡੀਆਂ ਦੇ ਖਿਲਾਫ ਚਲਦਾ ਹੈ।

ਹੁਣ ਇਹ ਫੈਸਲਾ ਲੋਕਾਂ ਨੇ ਕਰਨਾ ਹੈ ਕਿ ਮੇਰੇ ਜਿਹੇ ਅੰਗਹੀਣ ਦੀ ਮੱਦਦ ਕਰਨ ਦੀ ਥਾਂ ਇਨ੍ਹਾਂ ਗੁਰਦੁਆਰੇ ਵਾਲਿਆਂ ਨੇ ਮੇਰੇ ਵਰਗੇ ਗਰੀਬ ਨੂੰ ਜ਼ਲੀਲ ਕਰਨ ਦਾ ਰਾਹ ਫੜ ਲਿਆ। ਜੇ ਧਰਮ ਦੇ ਇਹੀ ਅਸੂਲ ਹਨ ਤਾਂ ਮੈਂ ਅਜਿਹੇ ਧਰਮ ਨੂੰ ਮੰਨਣ ਵਾਲਿਆਂ ਦੀ ਥਾਂ ਤਰਕਸ਼ੀਲਾਂ ਵਰਗੇ ਲੋਕ-ਸੇਵਕ ਇਨਸਾਨਾਂ ਨੂੰ ਤਹਿ-ਦਿਲੋਂ ਸਲਾਮ ਕਰਦਾ ਹਾਂ।

ਬਲਜਿੰਦਰ ਸਿੰਘ ਭੇਰੀ,
ਵਾਰਡ ਨੰ:1, ਬਰੀਵਾਲਾ।





## ਵਿਆਹ ਦੀ ਕਸਰ

ਜੀਵਨ ਵਿਚ ਆਉਂਦੀਆਂ ਸਮੱਸਿਆਵਾਂ ਨੂੰ ਆਪਣੀ ਅਗਿਆਨਤਾ ਕਰਕੇ ਬਹੁਗਿਣਤੀ ਲੋਕ ਭੂਤ-ਪ੍ਰੇਤ ਤੇ ਕਸਰਾਂ ਨਾਲ ਜੋੜ ਲੈਂਦੇ ਹਨ। ਲਗਭਗ ਦਸ ਸਾਲ ਪਹਿਲਾਂ ਸਾਡੇ ਪਾਸ ਫਿਰੋਜ਼ਪੁਰ ਸ਼ਹਿਰ ਤੋਂ ਇਕ ਨੌਜਵਾਨ ਲੜਕੇ ਦਾ ਕੇਸ ਆਇਆ। ਉਸ ਵਿਚ ਬਾਬਾ ਬੋਲਦਾ ਸੀ ਤੇ ਉਹ ਕੋਈ ਕੰਮ-ਕਾਰ ਨਹੀਂ ਸੀ ਕਰਦਾ। ਮੰਜੇ ਤੇ ਪਿਆ ਰਹਿੰਦਾ ਸੀ। ਪਰਿਵਾਰ ਦੇ ਸਾਰੇ ਮੈਂਬਰਾਂ ਨਾਲ ਲੜਦਾ ਝਗੜਦਾ ਸੀ। ਡਾਕਟਰਾਂ ਅਨੁਸਾਰ ਉਸਨੂੰ ਕੋਈ ਬਿਮਾਰੀ ਨਹੀਂ ਸੀ। ਘਰਦਿਆਂ ਨੇ ਥੱਕ-ਹਾਰ ਕੇ ਸਾਡੇ ਤੱਕ ਪਹੁੰਚ ਕੀਤੀ। ਮੈਂ ਤੇ ਕ੍ਰਿਸ਼ਨ ਬਰਗਾੜੀ ਮਸਲਾ ਹੱਲ ਕਰਨ ਲਈ ਗਏ।

ਲੜਕੇ ਦਾ ਨਾਂ ਸੰਦੀਪ ਸੀ। ਉਹ ਪਰਿਵਾਰ ਦਾ ਇਕਲੌਤਾ ਲੜਕਾ ਸੀ। ਉਸ ਦੀਆਂ ਤਿੰਨ ਭੈਣਾਂ ਸਨ। ਉਹ ਸੱਤਵੀਂ ਕਲਾਸ ਵਿਚੋਂ ਪੜਨੋਂ ਹਟ ਕੇ ਆਪਣੇ ਬਾਪ ਦੀ ਕਰਿਆਨੇ ਦੀ ਦੁਕਾਨ ਤੇ ਕੰਮ ਕਰਨ ਲੱਗ ਪਿਆ ਸੀ। ਉਹ 20 ਕੁ ਸਾਲ ਦਾ ਨੌਜਵਾਨ ਸੀ। ਪਰਿਵਾਰ ਵਿਚ ਇਕ ਉਸਤੋਂ ਵੱਡੀ ਤੇ ਇਕ ਛੋਟੀ ਭੈਣ ਦਾ ਵਿਆਹ ਹੋ ਚੁੱਕਾ ਸੀ। ਲੜਕੇ ਦੇ ਬਾਪ ਨੇ ਦੁਖੀ ਮਨ ਨਾਲ ਦੱਸਿਆ ਕਿ ਮੈਂ ਤਾਂ ਇਸਨੂੰ ਪੜ੍ਹਾ ਲਿਖਾ ਕੇ ਕਿਸੇ ਨੌਕਰੀ ਸਿਰੇ ਕਰਨ ਦੀ ਇੱਛਾ ਰਖਦਾ ਸਾਂ। ਪਰ ਸੱਤਵੀਂ ਕਲਾਸ 'ਚ ਪੜ੍ਹਦਾ ਹੀ ਇਹ ਸਖਤ ਬਿਮਾਰ ਹੋ ਗਿਆ ਫਿਰ ਕਈ ਮਹੀਨੇ ਸਕੂਲ ਨਹੀਂ ਗਿਆ ਤੇ ਫਿਰ ਮੈਂ ਇਸਨੂੰ ਸਕੂਲੋਂ ਹਟਾ ਕੇ ਆਪਣੇ ਨਾਲ ਦੁਕਾਨ ਤੇ ਕੰਮ 'ਚ ਲਾਉਣਾ ਹੀ ਠੀਕ ਸਮਝਿਆ। ਹੁਣ ਇਸਨੂੰ ਮੇਰੇ ਨਾਲ ਅੱਠ ਸਾਲ ਹੋ ਗਏ ਨੇ ਦੁਕਾਨ ਤੇ ਕੰਮ ਕਰਦਿਆਂ। ਦੁਕਾਨ ਦਾ ਸਾਰਾ ਕੰਮ ਇਸਨੇ ਸੰਭਾਲਿਆ ਹੈ। ਦੁਕਾਨ ਦੀ ਕਮਾਈ ਵਿਚੋਂ ਹੀ ਅਸੀਂ ਦੋ ਕੁੜੀਆਂ ਦੇ ਵਿਆਹ ਕੀਤੇ ਨੇ। ਆਹ ਹੁਣ ਛੇ ਕੁ ਮਹੀਨਿਆਂ ਤੋਂ ਪਤਾ ਨਹੀਂ ਕੀ ਹੋ ਗਿਐ ਇਸਨੂੰ ਦੁਕਾਨ ਵਿਚ ਭੋਰਾ ਰੁਚੀ ਨਹੀਂ ਲੈਂਦਾ। ਬੱਸ ਕਹਿੰਦਾ ਮੈਨੂੰ ਬੁਲਾਓ ਨਾ। ਜੇਕਰ ਬੁਲਾ ਲਈਏ ਤਾਂ ਅੱਗੋਂ ਖਾਣ ਨੂੰ ਆਉਂਦੈ। ਸਾਡਾ ਪਰਿਵਾਰ ਤਾਂ ਕਿਸੇ ਪੀਰ ਫਕੀਰ ਨੂੰ ਨਹੀਂ ਮੰਨਦਾ ਪਰ ਇਹਦੇ 'ਚ ਕਈ ਵਾਰ ਬਾਬਾ ਬੋਲਿਆ ਹੈ। ਉਹ ਆਖਦਾ ਹੈ ਕਿ ਇਹ ਮੇਰਾ ਸੇਵਕ ਹੈ। ਇਹਦੇ ਵਿਆਹ ਦੀ ਸੋਚੋ। ਕਿਸੇ ਕੁੜੀ ਦਾ ਨਾਂ ਵੀ ਲੈਂਦਾ ਹੈ। ਅਸੀਂ ਇਹਦਾ ਵਿਆਹ ਤਾਂ ਕਰ ਦੇਈਏ ਪਰ ਕੰਮ ਕਰਨ ਤਾਂ ਲੱਗੇ। ਮੰਜੇ 'ਚ ਪਏ ਨੂੰ ਕੌਣ ਰਿਸ਼ਤਾ ਕਰੂ? ਬਾਕੀ ਤੁਸੀਂ ਇਸੇ ਨੂੰ ਪੁੱਛ ਲਓ।

ਲੜਕੇ ਦੀ ਮਾਂ ਕੁਝ ਜ਼ਿਆਦਾ ਹੀ ਫਿਕਰਮੰਦ ਸੀ। ਮਾਵਾਂ ਨੂੰ ਵੈਸੇ ਵੀ ਪੁੱਤਰਾਂ ਨਾਲ ਜ਼ਿਆਦਾ ਮੋਹ ਹੁੰਦਾ ਹੈ। ਬਿਨਾ ਕਿਸੇ ਬਿਮਾਰੀ ਤੋਂ ਆਪਣੇ ਨੌਜਵਾਨ ਲੜਕੇ ਦਾ ਮੰਜੇ 'ਚ ਪੈਣਾ ਉਸਨੂੰ ਵਾਰਾ ਨਹੀਂ ਸੀ ਖਾਂਦਾ। ਦੂਸਰਾ ਲੜਕੇ ਦੀ ਬਿਮਾਰੀ ਕਰਕੇ ਦੁਕਾਨ ਦੇ ਕੰਮ ਤੇ ਵੀ ਬੁਰਾ ਅਸਰ ਪਿਆ ਸੀ। ਉਸਦੀ ਮਾਂ ਨੇ ਦੱਸਿਆ ਕਿ ਇਸਦੇ ਵਿਆਹ ਦੀ ਗੱਲ ਤਾਂ ਸਮਝ 'ਚ ਆਉਂਦੀ ਹੈ ਪਰ ਪੀਰ ਦੇ ਬੋਲਣ ਤੇ ਇਸਦੇ ਗੁੰਮ ਸੁੰਮ ਰਹਿਕੇ ਮੰਜੇ ਤੇ ਪਏ ਰਹਿਣ ਦੀ ਗੱਲ ਸਾਡੀ ਸਮਝ ਤੋਂ ਬਾਹਰ ਹੈ। ਪੀਰ ਨੇ ਇਹਦੇ 'ਚ ਬੋਲ ਕੇ ਕਈ ਵਾਰ ਸਾਨੂੰ ਆਖਿਆ ਹੈ ਕਿ ਨੇੜਲੀ ਬਸਤੀ 'ਚ ਰਹਿੰਦੀ ਲੜਕੀ ਰੇਮਾ ਨਾਲ ਇਸਦਾ ਵਿਆਹ ਕਰ ਦਿਓ। ਅਸੀਂ ਉਸ ਲੜਕੀ ਤੇ ਉਹਦੇ ਪਰਿਵਾਰ ਨੂੰ ਜਾਣਦੇ ਹਾਂ। ਸਾਡੀ ਉਸ ਪਰਿਵਾਰ ਨਾਲ ਦੂਰ ਦੀ ਰਿਸ਼ਤੇਦਾਰੀ ਵੀ ਰਲਦੀ ਹੈ। ਪਰ ਉਹ ਪਰਿਵਾਰ ਸਾਡੇ ਮੇਚ ਦਾ ਨਹੀਂ ਹੈ। ਮੁੰਡਾ ਤਾਂ ਸਾਡੇ ਨਾਲ ਸਹਿਮਤ ਹੈ ਪਰ ਇਸ ਵਿਚਲਾ ਪੀਰ ਹੀ ਆਪਣੀ ਜ਼ਿਦ ਨਹੀਂ ਛੱਡਦਾ। ਅਸੀਂ ਤਾਂ ਪੀਰ ਬਾਬੇ ਨੂੰ ਮਨਾਉਣ ਲਈ ਸਾਧ-ਸਿਆਣਿਆਂ ਕੋਲ ਵੀ ਬਥੇਰਾ ਪੈਸਾ ਪੱਟ ਲਿਆ ਹੈ ਪਰ ਕੋਈ ਰਾਹ ਨਜ਼ਰ ਨਹੀਂ ਆਇਆ। ਮਸਲਾ ਬਿਲਕੁਲ ਸਪਸ਼ਟ ਤੇ ਸਮਝ 'ਚ ਆਉਣ ਵਾਲਾ ਸੀ। ਮੈਂ ਤੇ ਕ੍ਰਿਸ਼ਨ ਨੇ ਆਪਸ 'ਚ ਕੁਝ ਰਾਇ-ਮਸ਼ਵਰਾ ਕਰਕੇ ਉਸ ਲੜਕੇ ਨੂੰ ਬੁਲਾਇਆ। ਉਸਦੇ ਚਿਹਰੇ ਤੋਂ ਹੀ ਸ਼ਰਾਰਤ ਝਲਕਦੀ ਸੀ। ਅਸੀਂ ਉਸਦਾ ਨਾਂ, ਪਤਾ ਪੁੱਛਣ ਉਪਰੰਤ ਉਸਦੀ ਬਿਮਾਰੀ ਬਾਰੇ ਗੱਲਬਾਤ ਕੀਤੀ। ਜਦ ਅਸੀਂ ਉਸ 'ਚ ਆਉਂਦੇ ਬਾਬੇ ਬਾਰੇ ਜਾਨਣਾ ਚਾਹਿਆ ਤਾਂ ਉਹ ਔਖਾ ਹੁੰਦਾ ਬੋਲਿਆ, "ਕਿਉਂ, ਤੁਹਾਨੂੰ ਮੇਰੇ ਤੇ ਕੋਈ ਸ਼ੱਕ ਐ? ਸਾਡੇ ਸਾਰੇ ਪਰਿਵਾਰ ਨੇ ਬਾਬੇ ਦੇ ਬੋਲ ਸੁਣੇ ਹਨ। ਜਿੰਨਾ ਚਿਰ ਘਰ ਦੇ ਉਹਦੀ ਜ਼ਿਦ ਪੂਰੀ ਨਹੀਂ ਕਰਦੇ, ਮੈਨੂੰ ਕਾਹਦਾ ਠੀਕ ਹੋਣ ਦੇਣਾ, ਉਸਨੇ।"

"ਕਾਹਦੀ ਜ਼ਿਦ ਕਰਦੈ ਤੇਰਾ ਬਾਬਾ?" ਕ੍ਰਿਸ਼ਨ ਨੇ ਪੁੱਛਿਆ

"ਆਖਦਾ ਹੈ ਕਿ ਤੇਰਾ ਵਿਆਹ ਨਾਲ ਦੀ ਬਸਤੀ 'ਚ ਰਹਿੰਦੀ ਕੁੜੀ ਰੇਮਾ ਨਾਲ ਹੀ ਕਰਨਾ ਹੈ। ਪਰ ਸਾਡੇ ਘਰ ਦੇ ਅਜਿਹਾ ਕਰਨ ਨੂੰ ਤਿਆਰ ਨਹੀਂ। ਮੈਂ ਤਾਂ ਘਰਦਿਆਂ ਨਾਲ ਸਹਿਮਤ ਹਾਂ ਪਰ ਬਾਬਾ ਨਹੀਂ ਮੰਨਦਾ।" ਲੜਕਾ ਬੋਲਿਆ।

"ਦੇਖ ਵੀਰੇ, ਸਾਡੇ ਕੋਲ ਤੇਰੀ ਇਹ ਚਲਾਕੀ ਨਹੀਂ ਚੱਲਣੀ। ਸਾਨੂੰ ਸਾਰੀ ਗੱਲ ਦਾ ਪਤਾ ਹੈ। ਸਾਡੇ ਕੋਲ ਝੂਠ ਮਾਰਨ ਦਾ ਤੈਨੂੰ ਕੋਈ ਫਾਇਦਾ ਨਹੀਂ ਹੋਣਾ। ਤੂੰ ਸਗੋਂ ਸਾਨੂੰ ਅਸਲੀ ਤੇ ਸਾਫ ਗੱਲ ਦੱਸ ਤਾਂ ਕਿ ਤੇਰਾ ਤੇ ਘਰ ਦਾ ਮਸਲਾ ਹੱਲ ਹੋ ਸਕੇ। ਸਾਡੇ ਵੱਲੋਂ ਇਹ ਵਾਅਦਾ ਹੈ ਕਿ ਅਸਲੀ ਗੱਲ ਆਪਣੇ ਦਰਮਿਆਨ ਹੀ ਰਹੇਗੀ।" ਕ੍ਰਿਸ਼ਨ ਨੇ ਆਖਿਆ।

"ਜੇਕਰ ਤੁਹਾਨੂੰ ਪਤਾ ਹੀ ਹੈ ਤਾਂ ਦੱਸ ਦਿੰਨਾਂ, ਪਰ ਮੇਰਾ ਮਸਲਾ ਜ਼ਰੂਰ ਹੱਲ ਹੋਣਾ ਚਾਹੀਦੈ। ਬਾਬੇ ਦਾ ਤਾਂ ਇਕ ਬਹਾਨਾ ਹੈ। ਰੇਮਾ ਸਾਡੀ ਦੂਰ ਦੀ ਰਿਸ਼ਤੇਦਾਰੀ 'ਚੋਂ ਹੈ। ਮੈਨੂੰ ਉਹ ਲੜਕੀ ਬਹੁਤ ਪਸੰਦ ਹੈ। ਅਸੀਂ ਅਕਸਰ ਹੀ ਮਿਲਦੇ ਹਾਂ। ਮੈਂ ਉਹਦੇ ਨਾਲ ਵਿਆਹ ਕਰਾਉਣਾ ਚਾਹੁੰਦਾ ਹਾਂ। ਘਰ ਦੇ ਮੰਨਦੇ ਨਹੀਂ। ਇਸੇ ਲਈ ਬਾਬਾ ਆਉਣ ਦਾ ਬਹਾਨਾ ਬਣਾਉਣਾ ਪਿਆ।" ਲੜਕਾ ਬੋਲਿਆ।

"ਤੇਰੇ ਇਸ ਬਹਾਨੇ ਨਾਲ ਘਰਦਿਆਂ ਨੂੰ ਜਿਹੜੀ ਪ੍ਰੇਸ਼ਾਨੀ ਝੱਲਣੀ ਪਈ, ਕੀ ਤੈਨੂੰ ਇਹਦਾ ਅਹਿਸਾਸ ਹੈ?" ਕ੍ਰਿਸ਼ਨ ਨੇ ਆਖਿਆ।

"ਵੀਰ ਜੀ, ਮੈਂ ਆਵਦੀ ਗਲਤੀ ਮੰਨਦਾ ਹਾਂ। ਪਰ ਮੇਰੇ ਕੋਲ ਹੋਰ ਕੋਈ ਰਾਹ ਨਹੀਂ ਸੀ। ਮੈਂ ਆਪਣੇ ਘਰਦਿਆਂ ਨੂੰ ਇਸ ਵਿਆਹ ਲਈ ਮਨਾਉਣ ਦੀ ਬਹੁਤ ਕੋਸ਼ਸ਼ ਕੀਤੀ । ਜਦ ਉਨ੍ਹਾਂ ਮੇਰੀ ਇਕ ਨਾ ਸੁਣੀ ਤਾਂ ਮੈਨੂੰ ਇਹ ਢੰਗ ਅਪਨਾਉਣ ਲਈ ਮਜ਼ਬੂਰ ਹੋਣਾ ਪਿਆ। ਇਕ ਤਾਂ ਤੁਸੀਂ ਮੇਰੀ ਘਰਦਿਆਂ ਨੂੰ ਮਨਾਉਣ 'ਚ ਮੱਦਦ ਕਰੋ ਤੇ ਦੂਸਰਾ ਮੇਰੀ ਗਲਤੀ ਬਾਰੇ ਉਨ੍ਹਾਂ ਨੂੰ ਨਾ ਦੱਸਣਾ।" ਲੜਕਾ ਬੋਲਿਆ।

ਜਦ ਅਸੀਂ ਇਸ ਬਾਰੇ ਘਰਦਿਆਂ ਨਾਲ ਗੱਲਬਾਤ ਕੀਤੀ ਤਾਂ ਉਹ ਲੜਕੇ ਦੀ ਇੱਛਾ ਅਨੁਸਾਰ ਉਸਦਾ ਵਿਆਹ ਕਰਨ ਲਈ ਸਹਿਮਤ ਹੋ ਗਏ। ਲੜਕਾ ਅਗਲੇ ਦਿਨ ਤੋਂ ਹੀ ਕੰਮ ਤੇ ਜਾਣ ਲੱਗ ਪਿਆ। ਕਾਫੀ ਸਮੇਂ ਬਾਅਦ ਸਾਨੂੰ ਪਰਿਵਾਰ ਦੇ ਰਾਜ਼ੀ ਖੁਸ਼ੀ ਵਸਣ ਤੇ ਨੌਜਵਾਨ ਲੜਕੇ ਵੱਲੋਂ ਕੰਮ ਸੰਭਾਲ ਲੈਣ ਦਾ ਸੁਨੇਹਾ ਮਿਲਿਆ।

## "ਕੋਈ ਤਰਕਸ਼ੀਲ ਸਾਰ ਲਵੇ"

ਇਹ ਸਿਰਲੇਖ ਸੀ ਉਸ ਖਬਰ ਦਾ ਜੋ ਜਲੰਧਰ ਤੋਂ ਰੋਜ਼ਾਨਾ ਛਪਦੇ ਇਕ ਅਖਬਾਰ 'ਚ ਉਸ ਦਿਨ ਲੱਗੀ ਸੀ। ਅਖਬਾਰ ਪੜ੍ਹਦਿਆਂ ਹੀ ਸਾਡੀ ਇਕਾਈ ਦੇ ਪ੍ਰਧਾਨ ਨੇ ਇਕ ਹੰਗਾਮੀ ਮੀਟਿੰਗ ਸੱਦ ਕੇ ਜ਼ਿਲਾ ਗੁਰਦਾਸਪੁਰ ਦੀ ਰਿਆੜ੍ਹਕੀ ਬੈਲਟ ਦੇ ਇਕ ਛੋਟੇ ਜਿਹੇ ਪਿੰਡ ਵੱਲ ਚੱਲਣ ਦਾ ਫੈਸਲਾ ਲੈ ਲਿਆ। ਖਬਰ ਵਿਚ ਦਿੱਤੇ ਐਡਰੈਸ ਦੇ ਅਨੁਸਾਰ ਜਦੋਂ ਅਸੀਂ ਉਸ ਪਿੰਡ 'ਚ ਪਹੁੰਚੇ ਤਾਂ ਪਤਾ ਲਗਾ ਕਿ ਉਸ ਨਾਮ ਦਾ ਕੋਈ ਬੰਦਾ ਇਸ ਪਿੰਡ 'ਚ ਨਹੀਂ ਰਹਿੰਦਾ। ਬਾਅਦ 'ਚ ਚੌਕੀਦਾਰ ਤੋਂ ਪਤਾ ਲੱਗਾ ਕਿ ਇਸ ਨਾਮ ਦਾ ਬੰਦਾ ਬਹਿਕ (ਬਾਹਰ ਖੇਤਾਂ) 'ਤੇ ਰਹਿੰਦਾ ਹੈ।

ਸ਼ਾਮ ਹੋ ਚੁੱਕੀ ਸੀ। ਜਦੋਂ ਅਸੀਂ ਗੇਟ ਖੜਕਾਇਆ ਤਾਂ ਅੰਦਰੋਂ ਘਬਰਾਹਟ ਭਰੀਆਂ ਆਵਾਜ਼ਾਂ ਆਈਆਂ। ਪਰ ਸਾਡੇ ਵੱਲੋਂ ਆਪਣੀ ਪਹਿਚਾਣ ਦੱਸਣ 'ਤੇ ਉਹਨਾਂ ਗੇਟ ਤਾਂ ਖੋਲ੍ਹ ਦਿੱਤਾ, ਪਰ ਸਾਡੇ ਵੱਲ ਵੇਖ ਕੇ ਉਹਨਾਂ ਦੇ ਚਿਹਰਿਆਂ 'ਤੇ ਹੈਰਾਨਗੀ ਦੇ ਚਿੰਨ੍ਹ ਸਾਫ ਝਲਕ ਰਹੇ ਸਨ। ਖੈਰ, ਸਰਸਰੀ ਗੱਲਬਾਤ ਤੋਂ ਬਾਅਦ ਪੂਰਾ ਪਰਿਵਾਰ ਸਾਨੂੰ ਸਹਿਯੋਗ ਦੇਣ ਲਈ ਰਾਜ਼ੀ ਹੋ ਗਿਆ।

ਸਭ ਤੋਂ ਪਹਿਲਾਂ ਪੀੜਤ ਪਰਿਵਾਰ ਕੋਲੋਂ ਉਨ੍ਹਾਂ ਦੀ ਦੁੱਖ ਭਰੀ ਦਾਸਤਾਨ ਸੁਣੀ। ਘਰ ਦੀ ਜੱਦੀ ਜ਼ਮੀਨ ਦਾ ਅੱਧਾ ਹਿੱਸਾ ਅਖੌਤੀ ਬਾਬਿਆਂ/ਮਾਤਾਵਾਂ/ ਤਾਂਤਰਿਕ ਵੱਲੋਂ ਘਰ ਦੀ ਸੁੱਖ ਸ਼ਾਂਤੀ ਕਾਇਮ ਕਰਨ ਦੇ ਫੋਕੇ ਦਮਗਜ਼ਿਆਂ ਦੀ ਭੇਟਾ ਹੋ ਚੁੱਕੀ ਸੀ। ਪਰ ਘਰ 'ਚ ਮਾਨਸਿਕ ਤਣਾਓ ਅਤੇ ਦੁੱਖ ਪਹਿਲਾਂ ਤੋਂ ਵੀ ਜ਼ਿਆਦਾ ਹੋ ਗਏ ਸਨ।

ਪਿਛਲੀ ਪੁੰਨਿਆਂ ਤੋਂ ਘਰ 'ਚ ਸਿਵਿਆਂ ਵਾਂਗ ਗੈਰ-ਕੁਦਰਤੀ ਅੱਗ ਲੱਗਣ ਦੀ ਘਟਨਾ ਕਈ ਵਾਰ ਵਾਪਰ ਚੁੱਕੀ ਸੀ। ਪਰ ਪਿਛਲੇ ਦਿਨੀਂ ਤਾਂ ਹੱਦ ਹੀ ਹੋ ਗਈ ਜਦੋਂ ਜ਼ਿਆਦਾ ਬਾਰਸ਼ ਹੋਣ ਕਾਰਨ ਘਰ ਦੀ ਛੱਤ ਚੋਅ ਪਈ ਅਤੇ ਪੇਟੀ 'ਚ ਪਏ ਕਪੜਿਆਂ ਨੂੰ ਆਪਣੇ ਆਪ ਅੱਗ ਲੱਗ ਗਈ।

ਸਾਰੀ ਕਹਾਣੀ ਸੁਣਨ ਤੋਂ ਬਾਅਦ ਅਸੀਂ ਇਸ ਸਿੱਟੇ 'ਤੇ ਤਾਂ ਪਹੁੰਚ ਗਏ ਸਾਂ ਕਿ ਇਹ ਪਰਿਵਾਰ 5-6 ਸਾਲ ਪਹਿਲਾਂ ਤਾਂ ਗੱਜਿਆ-ਪੁੱਜਿਆ ਸੀ ਪਰ ਅਮਰੀਕ ਦੇ ਵਿਆਹ ਤੋਂ ਬਾਅਦ ਕੁਝ ਹੀ ਦਿਨਾਂ 'ਚ ਉਸਦੇ ਮਾਂ-ਪਿਓ ਦੀ ਮੌਤ ਬਦਸ਼ਗਨੀ ਦੇ ਰੂਪ 'ਚ ਗਿਣੀ ਗਈ। ਇਸਤੋਂ ਬਾਅਦ ਉਪਰੋ-ਥਲੀ ਤਿੰਨ ਬੇਟੀਆਂ ਦੀ ਪੈਦਾਇਸ਼ ਅਤੇ ਦੋ ਵਾਰ ਅਲਟਰਾ-ਸਾਊਂਡ ਤੋਂ ਬਾਅਦ ਕਰਵਾਏ ਗਰਭਪਾਤ ਨੇ ਜਾਇਦਾਦ ਦਾ ਵਾਰਸ ਪੈਦਾ ਨਾ ਹੋਣ ਦਾ ਸੰਕੇਤ ਦੇ ਦਿੱਤਾ ਸੀ। ਜਿਸ ਕਾਰਨ ਨੂੰ ਨਹਿਸ਼ ਅਤੇ ਕੁਲੱਛਣੀ ਗਿਣਿਆ ਜਾ ਰਿਹਾ ਸੀ। 'ਪ੍ਰਮਾਤਮਾ' ਨੂੰ ਹਰੇਕ ਸਮੇਂ ਅੰਗ-ਸੰਗ ਸਮਝਣ ਵਾਲਾ ਮੁਖੀ ਹੁਣ ਨਿੱਤ ਦਾ ਸ਼ਰਾਬੀ ਬਣ ਚੁੱਕਾ ਸੀ ਅਤੇ ਕਈ ਕਈ ਦਿਨ ਨਸ਼ੇ 'ਚ ਰੋਟੀ ਪਾਣੀ ਦੀ ਸ਼ੁੱਧ-ਬੁਧ ਵੀ ਭੁੱਲ ਜਾਂਦਾ। ਮਾਨਸਿਕ ਤੌਰ 'ਤੇ ਪੀੜਤ ਹੋਇਆ ਆਪਣੀ ਪਤਨੀ ਅਤੇ ਛੋਟੀਆਂ 2 ਬੱਚੀਆਂ ਨੂੰ ਕੁਟਾਪਾ ਚਾੜ੍ਹਦਾ ਅਤੇ ਗਾਲੀ-ਗਲੋਚ ਵੀ ਕਰਦਾ। ਕਈ ਵਾਰ ਤਾਂ ਮਾਂ ਦੇ ਨਾਲ ਧੀਆਂ ਨੂੰ ਸਾਰੀ ਰਾਤ ਤੂੜੀ ਵਾਲੇ ਕਮਰੇ 'ਚ ਲੁਕ ਕੇ ਗੁਜਾਰਨੀ ਪੈਂਦੀ ਸੀ। ਸ਼ਰੀਕਾ-ਕਬੀਲਾ ਅਤੇ ਰਿਸ਼ਤੇਦਾਰ ਇਹ ਸਮਝਦੇ ਸਨ ਕਿ ਕਿਸੇ ਨੇ ਇਸ ਘਰ 'ਤੇ ਕੁਝ ਕਰਾਇਆ ਹੋਇਆ ਹੈ। ਨਿੱਤ ਦਿਹਾੜੇ ਦੇ ਕਲੇਸ਼ ਅਤੇ ਮਾਨਸਿਕ ਪ੍ਰੇਸ਼ਾਨੀ ਨੂੰ ਲੈ ਕੇ ਵੀਰ ਕੌਰ ਨਵੇਂ ਤੋਂ ਨਵੇਂ ਡੇਰਿਆਂ 'ਚੋਂ ਘਰ ਦੀ ਸੁਖ-ਸ਼ਾਂਤੀ ਅਤੇ ਅਮਰੀਕ ਸਿੰਘ ਉਪਰ ਪ੍ਰੇਤ-ਆਤਮਾ ਦੇ ਸਾਏ ਨੂੰ ਦੂਰ ਕਰਨ ਲਈ ਕਦੇ ਯੱਗ, ਕਦੇ ਹਵਨ, ਕਦੇ ਪੂਜਾ, ਕਦੇ ਜਲ ਅਤੇ ਧੂਣੇ ਦੀ ਭਬੂਤੀ ਲੈ ਕੇ ਆਉਂਦੀ। ਪਰ ਕਲੇਸ਼ ਅਤੇ ਭੈ ਦਾ ਮਾਹੌਲ ਵਧਦਾ ਜਾ ਰਿਹਾ ਸੀ।

ਹੁਣ ਸਾਡੀ ਪੜਤਾਲ ਇਸ ਤੋਂ ਅੱਗੇ ਅੱਗ ਲੱਗਣ ਦੇ ਕਾਰਨਾਂ ਬਾਰੇ ਸੀ। ਜਦੋਂ ਅਸੀਂ ਘਰ ਦੇ ਇਕੱਲੇ ਇਕੱਲੇ ਮੈਂਬਰਾਂ ਨਾਲ ਮੁਲਾਕਾਤ ਕੀਤੀ ਤਾਂ ਗੱਲਾਂ ਹੀ ਗੱਲਾਂ 'ਚ ਇਹ ਤੱਥ ਸਾਹਮਣੇ ਆਏ ਕਿ ਹਰੇਕ ਵਾਰ ਅੱਗ 'ਤੇ ਪਾਣੀ ਦਾ ਆਪਸ ਮੇਲ ਸੀ। ਸ਼ੱਕ ਦੀ ਸੂਈ ਵੀਰ ਕੌਰ ਵੱਲ ਘੁੰਮੀ। ਸਾਡਾ ਸ਼ੱਕ ਉਦੋਂ ਸੱਚ 'ਚ ਬਦਲ ਗਿਆ ਜਦੋਂ ਉਸਦੀ ਪਤਨੀ ਨੇ ਭੇਦ ਕਿਸੇ ਹੋਰ ਕੋਲ ਜ਼ਾਹਰ ਨਾ ਕਰਨ ਦਾ ਸਾਡੇ ਕੋਲੋਂ ਵਾਅਦਾ ਲੈ ਕੇ ਦੱਸਿਆ ਕਿ ਦੋ ਕੁ ਹਫਤੇ ਪਹਿਲਾਂ ਉਹ ਆਪਣੇ ਪਤੀ ਦੀ ਦਿਨ-ਰਾਤ ਦੀ ਸ਼ਰਾਬ ਤੋਂ ਦੁਖੀ ਹੋ ਕੇ ਚੋਰੀ ਚੋਰੀ ਪਿੰਡ ਰਾਮਗੜ੍ਹ ਵਾਲੇ ਬਾਬੇ ਤੋਂ ਭਬੂਤੀ ਦੀਆਂ ਪੰਜ ਪੁੜੀਆਂ ਲਿਆਈ ਸੀ।

ਬਾਬੇ ਦੇ ਦੱਸੇ ਉਪਾਅ ਅਨੁਸਾਰ ਉਸਨੇ ਇਕ ਪੁੜੀ ਆਪਣੇ ਪਤੀ ਦੀ ਕਾਲਰ 'ਚ ਸਿਊਂ ਦਿੱਤੀ ਸੀ, ਦੂਜੀ ਪੁੜੀ ਆਪਣੀ ਕਮੀਜ਼ ਦੀ ਸਿਲਾਈ ਵਿਚ ਸਿਊਂ ਲਈ ਸੀ, ਤੀਸਰੀ ਪੁੜੀ ਉਸਦੇ ਪਰਸ 'ਚ ਪਾ ਦਿੱਤੀ ਸੀ ਅਤੇ ਚੌਥੀ ਪੁੜੀ ਘਰ ਦੀ ਪੇਟੀ 'ਚ ਲੁਕਾਅ ਕੇ ਰੱਖ ਦਿੱਤੀ ਸੀ। 'ਤਾਂ ਪੰਜਵੀਂ ਪੁੜੀ ਕਿੱਥੇ ਹੈ?' ਸਾਡੀ ਉਤਸੁਕਤਾ ਹੋਰ ਵੱਧ ਗਈ ਸੀ। ਤਾਂ ਉਸਨੇ ਝਿਜਕਦੇ ਹੋਏ ਦੱਸਿਆ 'ਕਿ ਪੰਜਵੀਂ ਪੁੜੀ ਉਸਨੇ ਪਲਾਸਟਿਕ ਦੇ ਲਿਫਾਫੇ 'ਚ ਬੰਨ ਕੇ ਲੁਕਾ ਕੇ ਰੱਖੀ ਹੈ।'

ਬਾਕੀ ਸਫਾ 39 'ਤੇ……..



# ਬੁਢੇਪਾ ਅਤੇ ਦਿਮਾਗੀ ਕਮਜ਼ੋਰੀ

ਨਿਰਮਲ ਸਿੰਘ 'ਮਹਿਣਾ' ਐਬਟਸਫੋਰਡ, ਬੀ.ਸੀ.

ਅੱਜ ਕੱਲ ਰਹਿਣ-ਸਹਿਣ ਦਾ ਮਿਆਰ ਉੱਚਾ ਹੋਣ ਕਰਕੇ ਅਤੇ ਸਿਹਤ-ਵਿਗਿਆਨ ਦੀ ਉਨਤੀ ਕਾਰਨ ਔਸਤ ਉਮਰਾਂ ਵਿਚ ਵਾਧਾ ਹੋ ਰਿਹਾ ਹੈ। ਭਾਵੇਂ ਆਯੂ ਦੇ ਵਾਧੇ ਨਾਲ ਸਰੀਰ ਛੇਤੀ ਕਮਜ਼ੋਰ ਹੋ ਰਿਹਾ ਪ੍ਰਤੀਤ ਹੁੰਦਾ ਪਰ ਉਮਰ ਦੀ ਇਸ ਪੱਧਰ ਤੇ ਦਿਮਾਗ ਮੁਕਾਬਲਤਨ ਚੇਤੰਨ ਰਹਿੰਦਾ ਹੈ।

ਸਿਹਤ ਵਿਗਿਆਨੀਆਂ ਨੇ ਸਿੱਧ ਕੀਤਾ ਹੈ ਕਿ ਜਿਵੇਂ ਵਡੇਰੀ ਉਮਰ ਨਾਲ ਮਾਸ-ਪੇਸ਼ੀਆਂ ਅਤੇ ਤੰਤੂਆਂ ਦੇ ਨਿਤਾਣੇ ਹੋਣ ਤੇ ਸਰੀਰ ਦੇ ਮੁੱਖ ਅੰਗ, ਅੱਖਾਂ, ਕੰਨ ਅਤੇ ਦੰਦ ਆਦਿ ਕਮਜ਼ੋਰ ਹੋ ਜਾਂਦੇ ਹਨ, ਉਸ ਅਵਸਥਾ 'ਤੇ ਪਹੁੰਚ ਕੇ ਸਾਡਾ ਦਿਮਾਗ ਉਸ ਅਨੁਪਾਤ ਨਾਲ ਨਿਤਾਣਾ ਨਹੀਂ ਹੁੰਦਾ। ਕਈਆਂ ਦਾ ਵਿਚਾਰ ਹੈ ਕਿ ਬੁਢਾਪੇ ਵਿਚ ਦਿਮਾਗ ਦੇ ਅਨੇਕਾਂ ਸੈਲ ਹਰ ਰੋਜ਼ ਨਸ਼ਟ ਹੋ ਜਾਂਦੇ ਹਨ। ਪਰ ਅਜੋਕੇ ਤੰਤੂ-ਵਿਗਿਆਨੀ ਇਸ ਨਿਰਾਸ਼ਾਵਾਦੀ ਵਿਚਾਰ ਨਾਲ ਸਹਿਮਤ ਨਹੀਂ। ਉਹਨਾਂ ਦਾ ਮੱਤ ਹੈ ਕਿ ਵਡੇਰੀ ਉਮਰ 'ਚ ਜਿੰਨੇ ਕੁ ਦਿਮਾਗੀ ਸੈਲਾਂ ਦੀ ਟੁੱਟ ਭੱਜ ਹੁੰਦੀ ਹੈ ਉਨੇ ਹੋਰ ਵੀ ਪੁਨਰ-ਸੁਰਜੀਤ ਹੋ ਜਾਂਦੇ ਹਨ। ਉਹ ਕਹਿੰਦੇ ਹਨ ਕਿ ਬਿਰਧ ਅਵਸਥਾ ਵਿਚ ਮੰਦ-ਯਾਦਾਸ਼ਤ ਅਤੇ ਕੁੱਝ ਧੀਮੀ ਪ੍ਰਤਿ-ਕ੍ਰਿਆ ਦਾ ਇਹ ਮਤਲਬ ਨਹੀਂ ਕਿ ਦਿਮਾਗ ਕਮਜ਼ੋਰ ਹੋ ਗਿਆ ਹੈ।

ਜੀਵ-ਵਿਗਿਆਨੀ ਦਸਦੇ ਹਨ ਕਿ ਸਾਡਾ ਦਿਮਾਗ ਵੀ ਸਰੀਰ ਦੇ ਦੂਜੇ ਮੁੱਖ ਅੰਗਾਂ ਵਾਂਗੂੰ ਹੈ। ਸੋ ਜਿਵੇਂ ਸਰੀਰ ਦੇ ਦੂਜੇ ਅੰਗਾਂ ਨੂੰ ਆਪਾਂ ਕ੍ਰਿਆਸ਼ੀਲ ਰੱਖ ਕੇ ਨਰੋਏ ਰੱਖ ਸਕਦੇ ਹਾਂ ਉਸੇ ਤਰ੍ਹਾਂ ਬਿਮਾਰੀ ਰਹਿਤ ਦਿਮਾਗ ਤੋਂ ਬੌਧਿਕ ਤੌਰ 'ਤੇ ਕੰਮ ਲੈਂਦੇ ਰਹਿਣ ਨਾਲ ਇਹ ਪੂਰੀ ਤਰ੍ਹਾਂ ਠੀਕ ਰਹਿ ਸਕਦਾ ਹੈ। ਜਵਾਨੀ ਜਾਂ ਬੁਢਾਪੇ ਦਾ ਉਮਰ ਨਾਲ ਬਹੁਤਾ ਸਬੰਧ ਨਹੀਂ ਇਹ ਤਾਂ ਮਨ ਦੀਆਂ ਅਵਸਥਾਵਾਂ ਹਨ।

ਸਿਹਤ-ਵਿਗਿਆਨੀ ਲਿਖਦੇ ਹਨ ਕਿ ਪ੍ਰੌੜ ਦਿਮਾਗ ਨੂੰ ਜਾਣਕਾਰੀ ਸਾਂਭਣ ਅਤੇ ਸੰਗਠਿਤ ਕਰਨ ਵਿਚ ਜੇਕਰ ਕੋਈ ਢਿੱਲ ਆਉਂਦੀ ਹੈ ਤਾਂ ਉਸ ਦੀ ਪੂਰਤੀ ਕਰਨ ਦਾ ਇਸ ਦਾ ਆਪਣਾ ਢੰਗ ਹੈ। ਕਈ ਅਜਿਹੇ ਮੌਕੇ ਆਉਂਦੇ ਹਨ ਜਿੰਨਾਂ ਵਿਚ ਡੂੰਘੀ ਸੋਚ ਦੀ ਲੋੜ ਪੈਂਦੀ ਹੈ। ਰਸੇ ਹੋਏ ਦਿਮਾਗ ਦੀ ਅਜਿਹੀ ਸੋਚਣੀ ਨੂੰ ਦੂਜੇ ਸ਼ਬਦਾਂ ਵਿਚ 'ਸਿਆਣਪ' ਵੀ ਕਿਹਾ ਜਾਂਦਾ ਹੈ। ਇਹ ਸਮਝਦਾਰੀ ਦੀ ਅਵਸਥਾ ਉਮਰ ਪਕੇਰੀ ਹੋ ਜਾਣ ਨਾਲ ਹੀ ਆਉਂਦੀ ਹੈ।

ਵੱਡੀ ਉਮਰ ਵਿਚ ਚਿੰਤਾਵਾਂ-ਫਿਕਰਾਂ ਦੇ ਵਧਣ ਨਾਲ ਗੂਹੜੀ ਅਤੇ ਪੂਰੀ ਨੀਂਦ ਨਹੀਂ ਆਉਂਦੀ। ਇਨ੍ਹਾਂ ਵੱਲ ਧਿਆਨ ਜਾਣ ਨਾਲ ਯਾਦਾਸ਼ਤ ਪ੍ਰਭਾਵਤ ਹੋਣ ਲਗਦੀ ਹੈ। ਕੋਈ ਗੱਲ ਛੇਤੀ ਯਾਦ ਨਹੀਂ ਆਉਂਦੀ ਤਾਂ ਬਜ਼ੁਰਗ ਅਣਜਾਣ-ਪੁਣੇ ਵਿਚ ਇਹ ਧਾਰਨਾ ਬਣਾ ਲੈਂਦੇ ਹਨ ਕਿ ਉਨ੍ਹਾਂ ਦਾ ਦਿਮਾਗ ਕਮਜ਼ੋਰ ਹੋ ਗਿਆ। ਜੇਕਰ ਬਜ਼ੁਰਗ ਤੋਂ ਕੋਈ ਭੁੱਲ-ਚੁੱਕ ਹੋ ਜਾਵੇ ਤਾਂ ਉਸਦਾ ਮਖੌਲ ਉਡਾਉਂਦਿਆਂ ਕਿਹਾ ਜਾਂਦਾ ਹੈ ਕਿ ਬਾਬਾ ਸੱਤਰਾ ਬਹੱਤਰਾ ਹੋ ਗਿਆ ਹੈ। ਪਰ ਡਾਕਟਰੀ ਵਿਗਿਆਨੀਆਂ ਦੀ ਸਿੱਧ ਕੀਤੀ ਸਚਾਈ ਇਹ ਹੈ ਕਿ ਅਰੋਗ-ਦਿਮਾਗ ਬੁੱਢਾ ਹੋ ਕੇ ਵੀ ਆਪਣੀ ਕਾਰਜ-ਕੁਸ਼ਲਤਾ ਨਹੀਂ ਗਵਾਉਂਦਾ।

ਸਿਹਤ ਵਿਗਿਆਨੀਆਂ ਨੇ ਪ੍ਰਯੋਗਸ਼ਾਲਾਵਾਂ ਵਿਚ ਤਜਰਬੇ ਕਰਕੇ ਸਿੱਧ ਕੀਤਾ ਹੈ ਕਿ 80 ਸਾਲਾ ਬਜ਼ੁਰਗ ਦਾ ਦਿਮਾਗ 36 ਸਾਲਾ ਨੌਜਵਾਨ ਦੇ ਦਿਮਾਗ ਨਾਲੋਂ ਸੋਚਣ ਅਤੇ ਯਾਦ ਕੀਤੀ ਗਲ ਚੇਤੇ ਲਿਆਉਣ ਲਈ ਕਿਸੇ ਤਰ੍ਹਾਂ ਘੱਟ ਨਹੀਂ ਹੁੰਦਾ।

ਯਾਦਾਸ਼ਤ ਨੂੰ ਵਧੇਰੇ ਉਪਯੋਗੀ ਕਿਵੇਂ ਬਣਾਈਏ?

1. ਜੋ ਕੁੱਝ ਸਿੱਖਣ ਦਾ ਯਤਨ ਕਰ ਰਹੇ ਹੋ ਉਸ ਵਲ ਪੂਰੀ ਇਕਾਗਰਤਾ ਨਾਲ ਧਿਆਨ ਦਿਓ। ਸੈਮੂਅਲ ਜੌਨਸਨ ਦੇ ਕਹਿਣ ਅਨੁਸਾਰ "ਯਾਦਾਸ਼ਤ ਕੇਵਲ ਇਕਾਗਰਤਾ ਦੀ ਕਲਾ ਹੀ ਤਾਂ ਹੈ।"

2. ਸਿੱਖਣ ਦਾ ਮੰਤਵ ਸਦਾ ਸਾਹਮਣੇ ਰੱਖੋ ਭਾਵ ਮਨ ਵਿਚ ਸੋਚੋ ਕਿ ਤੁਸੀਂ ਜੋ ਕੁੱਝ ਸਿਖ ਰਹੇ ਹੋ ਉਸ ਦਾ ਤੁਹਾਨੂੰ ਕੀ ਲਾਭ ਹੈ।

3. ਜੋ ਤੁਸੀਂ ਸਿਖਦੇ ਹੋ ਉਸ ਨੂੰ ਵਧੇਰੇ ਦਿਲਚਸਪ, ਸਬੰਧਤ ਅਤੇ ਅਰਥ-ਭਰਪੂਰ ਬਣਾਓ।

4. ਯਾਦ ਕਰਨ ਵਿਚ ਵਿੱਥ ਨਿਸ਼ਚਿਤ ਕਰੋ ਭਾਵ ਸਹਿਜ, ਸਹਿਜ ਨਾਲ ਯਾਦ ਕਰੋ। ਇਸ ਤਰ੍ਹਾਂ ਯਾਦ ਕੀਤੀ ਸਮੱਗਰੀ, ਬਹੁਤੀ ਦੇਰ ਸਿਮਰਤੀ ਵਿਚ ਟਿਕੀ ਰਹਿ ਸਕੇਗੀ।

5. ਜ਼ਬਾਨੀ ਚੇਤੇ ਕਰਨ ਨਾਲੋਂ ਪੜ੍ਹਦੇ ਸਮੇਂ ਨੋਟਿਸ ਵੀ ਲਿਖਦੇ ਜਾਓ ਤਾਂਕਿ ਮੋਟੀਆਂ ਮੋਟੀਆਂ ਗੱਲਾਂ ਤਰਤੀਬ ਨਾਲ ਯਾਦ ਪੱਟੀ ਤੇ ਉਕਰੀਆਂ ਜਾਣ। ਇਸ ਤਰ੍ਹਾਂ ਯਾਦ ਕਰਦੇ ਸਮੇਂ ਮਨ ਭਟਕਣ ਤੋਂ ਰੁਕੇਗਾ ਅਤੇ ਮਨ ਦੀ ਇਕਾਗਰਤਾ ਵੀ ਬਣੀ ਰਹੇਗੀ।

6. ਗਰੌਸਰੀ ਆਦਿ ਲਈ ਸ਼ਾਪਿੰਗ ਲਿਸਟ ਜ਼ਬਾਨੀ ਯਾਦ ਰੱਖਣ ਦੀ ਥਾਂ ਛੋਟੀ ਬੁੱਕ ਤੇ ਲਿਖ ਲਵੋ, ਤਾਂਕਿ ਭੁੱਲ ਜਾਣ ਦਾ ਤੌਖਲਾ ਤੁਹਾਡੇ ਚੇਤੇ ਵਿਚ ਰੁਕਾਵਟ ਨਾ ਬਣੇ।

7. ਸ਼ਾਪਿੰਗ ਆਰੰਭ ਕਰਨ ਤੋਂ ਪਹਿਲਾਂ ਖਰੀਦਣ ਵਾਲੀਆਂ ਵਸਤਾਂ ਚੇਤੇ ਵਿਚ ਲਿਆਓ। ਹੁਣ ਸ਼ਾਪਿੰਗ ਲਿਸਟ ਨਾਲ ਮੇਲ ਕੇ ਵੇਖੋ ਕਿ ਤੁਸੀਂ ਕਿੰਨੀਆਂ ਕੁ ਯਾਦ ਰੱਖੀਆਂ ਹਨ। ਬੇ-ਲੋੜੀਆਂ ਗੱਲਾਂ ਹੀ ਭੁਲਦੀਆਂ ਹਨ। ਬਜ਼ੁਰਗਾਂ ਨੂੰ ਆਪਣੇ ਹਿਤ ਦੀ ਗੱਲ ਕਦੇ ਨਹੀਂ ਭੁਲਦੀ, ਜਿਵੇਂ ਮਾਇਆ ਕਿੱਥੇ ਰੱਖੀ ਹੈ? ਕਿਹੜੇ ਕਿਹੜੇ ਲਹਿਣੇਦਾਰਾਂ ਤੋਂ ਕਿੰਨਾਂ ਕਿੰਨਾਂ ਲੈਣਾ ਹੈ? ਮੁਕੱਦਮੇਂ ਦੀਆਂ ਜਾਂ ਹੋਰ ਮਹੱਤਵਪੂਰਨ ਤਰੀਕਾਂ ਕਿਹੜੀਆਂ ਹਨ?

ਬਜ਼ੁਰਗਾਂ ਨੂੰ ਆਪਣੀ ਦਿਮਾਗੀ ਸ਼ਕਤੀ ਦੇ ਘਟ ਜਾਣ

……ਬਾਕੀ ਸਫਾ 37 'ਤੇ

# ਓਪਰੀ ਕਸਰ

ਪ੍ਰੋ. ਗੁਰਦਿਆਲ ਸਿੰਘ

ਰੱਤੋ ਬਘਿਆੜੀ ਵਾਂਗ ਉਹਨਾਂ ਦੇ ਅੰਦਰ ਆ ਵੜੀ। ਖਿੱਲਰੀਆਂ ਬਾਵਰੀਆਂ, ਸੱਖਣੀਆਂ ਤੇ ਡਰਾਉਣੀਆਂ ਅੱਖਾਂ, ਪੀਲਾ ਰੰਗ, ਪਾੜੇ ਤੇ ਮੈਲ੍ਹੇ ਕੱਪੜੇ-ਉੱਕਾ ਡੈਣਾਂ ਵਰਗੀ ਸ਼ਕਲ ! ਇਕ ਘੀਸ ਜਿਹੀ ਕਾਲ ਕਲੋਟੀ ਕੁੜੀ ਕੁੱਛੜ ਤੇ ਤਿੰਨਾਂ-ਚੌਂਹ ਨਿਆਣਿਆ ਦਾ ਲਾਰਾ ਪਿੱਛੇ ਵਿਹੰਦਿਆਂ ਈ ਜਿਵੇਂ ਰਾਧੋ ਦੀ ਰੱਤ ਸੁੱਕ ਗਈ।

"ਸੁਣ ਨੀਂ ਠੇਕੇਦਾਰਨੀਏ, ਬੂਹੇ ਵੜਦਿਆਂ ਈ ਰੱਤੋ ਗੱਜੀ, ਜੇ ਥੋਨੂੰ ਤਿਹਾਸਮੀਆਂ ਮੜ੍ਹੀਆਂ ਉਸਾਰ ਕੇ ਸਬਰ ਨੀਂ ਆਇਆ ਤਾਂ ਸਾਡੀ ਛੱਪਰੀ ਖੋਹ ਕੇ ਕਾਲ੍ਹਜਾ ਠਰ ਜੂ?"

ਰਾਧੋ ਦੇ ਕੋਲ੍ਹ ਆ ਕੇ ਰੱਤੋ ਭੁੰਜੇ ਈ ਬਹਿ ਗਈ ਤੇ ਗੋਦੀ ਚੁੱਕੀ ਕੁੜੀ ਨੂੰ ਦੁੱਧ ਦਿੰਦਿਆਂ ਉਸ ਰਾਧੋ ਦੇ ਭਾਰੇ ਸਰੀਰ ਵੱਲ ਇੰਜ ਤੱਕਿਆ ਜਿਵੇਂ ਉਹਨੂੰ ਖਾ ਜਾਣਾ ਚਾਹੁੰਦੀ ਹੋਵੇ। ਰਾਧੋ ਦਾ ਮੂੰਹ ਬੱਗਾ ਹੋ ਗਿਆ।

"ਸਾਰੇ ਪਿੰਡ ਚੋਂ ਉੱਚੀਆਂ ਥੋਡੀਆਂ ਹਵੇਲੀਆਂ, ਰੱਤੋ ਨੇ ਹਰਖੀ ਹੋਈ ਉੱਚੀ 'ਵਾਜ਼ ਵਿਚ ਕਿਹਾ, ਰਹਿਣ ਵਾਲੇ ਤੁਸੀਂ ਢਾਈ ਟੋਟਰੂ ਜੇ ਅਜੇ ਵੀ ਥੋਡੀਆਂ ਗੋਗੜਾਂ ਨੀਂ ਮਿਔਂਦੀਆਂ ਤਾਂ ਸਿਵਿਆਂ ਦੇ ਪਾਸੀਂ ਵਲਗਣ ਵਲ੍ਹ ਲੋ।"

"ਕੁਝ ਸੋਚ ਕਰ ਸੋਚ ਕਰ ਮੇਰੀ ਬੀਬੀ ਭੈਣ" ਰਾਧੋ ਨੇ ਬੜੀ ਨਿਮਕੀ ਨਾਲ੍ਹ ਪਰ ਕੁਝ ਡਰੀ ਹੋਈ 'ਵਾਜ਼ ਵਿਚ ਕਿਹਾ।

ਪਰ ਰੱਤੋ ਨੂੰ ਜਿਵੇਂ ਚੰਡਾਲ ਚੜ੍ਹਿਆ ਹੋਇਆ ਸੀ।

"ਬੋਲਿਆ ਪਿਐ ਸੋਚ ਕੇ ਉਹਨੇ ਅੱਖਾਂ ਕਢਦਿਆਂ ਜੁਆਬ ਦਿੱਤਾ, ਤੂੰ ਵੀ ਸੁਣ ਲੈ ਤੇ ਨਾਲ੍ਹੇ ਦੱਸ ਦੇਈਂ ਆਵਦੇ ਖਸਮ ਨੂੰ ਜੇ ਕਿਸੇ ਨੇ ਸਾਡੀ ਦੇਲ੍ਹੀ 'ਤੇ ਪੈਰ ਵੀ ਧਰਿਆ ਤਾਂ ਕਾਲ੍ਹਜਾ ਕੱਢ ਕੇ ਖਾ ਜੂੰ ! ਜਾਣਦੇ ਨੀਂ ਮੈਂ ਰੱਤੋ ਐਂ, ਸੰਤੇ ਸਿਰ-ਕਟੇ ਦੀ ਧੀ ! ਮਰ ਕੇ ਵੀ ਖਹਿੜਾ ਨੀਂ ਛੱਡਣਾ, ਪਰੇਤ ਬਣ ਕੇ ਜੇ ਥੋਡੀਆਂ ਸੱਤੇ ਕੁਲਾਂ ਨਾ ਖਾਧੀਆਂ ਤਾਂ ਮੈਨੂੰ ਪਿਓ ਦੀ ਧੀ ਕੀਹਨੇ ਕਹਿਣੈਂ !"

ਰਾਧੋ ਦੀ ਜੀਭ ਈ ਠਾਕੀ ਗਈ। ਉਸ ਰੱਤੋ ਨੂੰ ਸਮਝਾਣ ਲਈ ਮੁਡ ਕੁਝ ਕਹਿਣਾ ਚਾਹਿਆ ਪਰ ਸੁੱਕੇ ਸੰਘ ਵਿਚੋਂ 'ਵਾਜ਼ ਨਾ ਨਿਕਲ੍ਹੀ। ਰੱਤੋ ਜੋ ਮੂੰਹ ਆਇਆ ਬੋਲਦੀ ਓਵੇਂ ਬੁੜਾਂਦੀ ਨਿਆਣਿਆਂ ਦਾ ਲਾਰਾ ਪਿੱਛੇ ਲਾਈ ਮੁੜ ਗਈ।

ਦੁਪਹਿਰੇ ਜਦੋਂ ਕੇਸੂ ਠੇਕੇਦਾਰ ਘਰ ਰੋਟੀ ਖਾਣ ਆਇਆ ਤਾਂ ਰਾਧੋ ਨੇ ਸਾਰੀ ਗੱਲ ਉਹਨੂੰ ਦੱਸੀ।

"ਮੈਨੂੰ ਤਾਂ ਸੱਚੀਂ ਉਹਦੇ 'ਤੇ ਤਰਸ ਔਂਦੈ।" ਰਾਧੋ ਨੇ ਕਿਹਾ, "ਦਫਾ ਕਰ ਐਹੋ ਜੇਈ ਜੈਦਾਤ ਨੂੰ, ਅਗਲੀ ਨ੍ਹੀਂ ਸੰਭਦੀ ਹੋਰ ਆਪਾਂ ਕੀ ਕਰਨੀ ਐਂ।"

ਪਰ ਠੇਕੇਦਾਰ ਨੂੰ ਉਹਦੀ ਗੱਲ ਉਤੇ ਹਾਸੀ ਆ ਗਈ।

"ਜੇ ਤੇਰੇ ਵਰਗਾ ਸਿਆਣਾ ਹੁੰਦਾ ਤਾਂ ਹੁਣ ਨੂੰ ਗਧੀ 'ਤੇ ਟਿੰਡੇ-ਤਰਾਂ ਵੇਚਦਾ ਹੁੰਦਾ।" ਓਹਨੇ ਵਿਅੰਗ ਨਾਲ ਕਿਹਾ। ਪਰ ਫੇਰ ਕੁਝ ਤੱਤਾ ਹੋ ਕੇ ਬੋਲਿਆ "ਓਸ ਵੱਡੀ ਸਿਆਣੀ ਨੇ ਪਹਿਲਾਂ ਆਵਦੇ ਓਸ ਪਤੰਦਰ ਨੂੰ ਨਾ ਸਮਝਾਇਆ ਜਿਹੜਾ ਹਜ਼ਾਰ ਰੁਪਈਏ ਦੀ ਦਾਰੂ ਈ ਪੀ ਗਿਆ ? ਜਿਹੜੀ ਢਾਈ ਤਿੰਨ ਸੌ ਦੀ ਫੀਮ ਤੇ ਨਸਵਾਰ ਸੜ੍ਹਾਕ ਗਿਆ ਉਹ ਅਜੇ ਵੱਖਰਾ ਐ। ਖਬਰੇ ਮੈਂ ਹੁਣ ਤਾਈਂ ਕਿਵੇਂ ਚੁੱਪ ਕੀਤਾ ਬੈਠਾ ਰਿਹਾ, ਜੇ ਕੋਈ ਹੋਰ ਹੁੰਦਾ ਤਾਂ ਇਹਨਾਂ ਦੇ ਸਿਰ ਉਤੇ ਝੰਡ ਨਾ ਛੱਡਦਾ; ਮੈਂ ਤਾ ਫੇਰ ਵੀ ਸੋਚਿਆ ਸੀ, ਚਲੋ ਗਰੀਬ ਐ।"

"ਪਰ ਤੂੰ ਏਹੋ ਜਿਆਂ ਨੂੰ ਉਧਾਰ ਦਿੰਦਾ ਕਿਉਂ ਹੁੰਨੈਂ?"

"ਤੈਨੂੰ ਕੀ ਪਤੈ ਘਰ ਬੈਠੀ ਨੂੰ, ਦੁਕਾਨਦਾਰੀਆਂ ਦੇ ਭੇਤਾਂ ਦਾ, ਸਾਨੂੰ ਈ ਪਤੈ ਜਿਨ੍ਹਾਂ ਦਾ ਵਾਹ ਮੂੜ ਲੋਕਾਂ ਨਾਲ੍ਹ ਪੈਂਦੈ। ਨਕਦ ਤਾਂ ਇਹਨਾਂ ਕੋਲ੍ਹ ਜ਼ਹਿਰ ਖਾਣ ਨੂੰ ਪੈਸਾ ਨ੍ਹੀਂ ਹੁੰਦਾ, ਉਧਾਰ ਨਾ ਦੇਈਏ ਤਾਂ ਫੇਰ ਕਰ ਲਈਏ ਕਮਾਈਆਂ-ਜੱਟ ਭੇਲੀ ਨੀ ਦਿੰਦਾ ਹੁੰਦੈ ਗੰਨਾ ਦੇਣ ਦੀ ਇਹਨਾਂ ਨੂੰ ਆਣ ਹੁੰਦੀ ਐ।"

"ਮੈਨੂੰ ਤਾਂ ਉਹਦੀ ਦੁਰਸੀਸ ਤੋਂ ਡਰ ਲਗਦੈ, ਏਹੋ ਜੇਹੇ ਬੰਦੇ ਦੀ ਹਾਅ ਆਹਲ੍ਹੀ ਨ੍ਹੀਂ ਜਾਂਦੀ। ਊਂ ਵੀ ਨਿੱਕੀ ਨਿੱਕੀ ਪਨੀਰੀ ਐ ਵਿਚਾਰੀ ਦੀ ਓਹਨਾਂ ਨੂੰ ਲੈ ਕੇ ਕਿੱਥੇ ਜਾਊ?"

ਪਰ ਠੇਕੇਦਾਰ ਏਹੋ ਜੇਹਾ ਬੰਦਾ ਨਹੀਂ ਸੀ ਜੋ ਰਾਧੋ ਦੀ ਏਨੀ ਕੁ ਗੱਲ ਪਿੱਛੇ ਏਡਾ ਵੱਡਾ ਨੁਕਸਾਨ ਝੱਲ ਲੈਂਦਾ। ਓਹਨੇ ਰਾਧੋ ਨੂੰ ਦੱਸਿਆ ਕਿ ਇਹ ਵੀ ਉਹਦੀ ਦਰਿਆ-ਦਿਲੀ ਸੀ ਕਿ ਓਸ ਰੱਤੋ ਦੇ ਮਾਲਕ ਜਿਉਣੇ ਨਾਲ੍ਹ ਘਰ ਲੈ ਕੇ ਈ ਫੈਸਲਾ ਕਰ ਲਿਆ ਸੀ। ਢਾਈ ਤਿੰਨ ਸੌ ਵਿਆਜ ਦਾ ਬਣਦਾ ਸੀ ਪਰ ਜਿਉਣੇ ਦੇ ਢੱਠੇ ਖੋਲ੍ਹੇ ਦਾ ਕੋਈ ਦੋ ਸੌ ਵੀ ਨਹੀਂ ਸੀ ਦਿੰਦਾ। ਜੇ ਉਹ ਚਾਹੁੰਦਾ ਤਾਂ ਦਾਅਵਾ ਕਰਕੇ ਹੁਣ ਨੂੰ ਉਹਦੀ ਜ਼ਮੀਨ ਤੇ ਘਰ ਕੁਰਕ ਕਰਵਾ ਸਕਦਾ ਸੀ। ਸਗੋਂ ਜਿਉਣੇ ਦੇ ਚਿੱਤ ਵਿਚ ਬੇਈਮਾਨੀ ਹੋਣ ਕਰਕੇ ਉਸ ਆਪਣੀ ਤਿੰਨ ਘੁਮਾਂ ਪੈਲ੍ਹੀ ਅੰਦਰਖਾਨੇ ਈ ਬੈਅ ਕਰ ਦਿੱਤੀ ਸੀ। ਹੁਣ ਜੇ ਉਹ ਮੁਕੱਦਮਾ ਕਰ ਦਿੰਦਾ ਤਾਂ ਓਹਦੇ ਘਰ ਦੇ ਨਾਲ੍ਹ ਨਾਲ੍ਹ ਭਾਂਡਾ-ਟੀਂਡਾ ਵੀ ਕੁਰਕ ਕਰਵਾ ਸਕਦਾ ਸੀ। ਪਰ ਆਪ ਬਾਲ-ਬੱਚੇਦਾਰ ਹੋਣ ਕਰਕੇ ਉਹਨੂੰ ਤਰਸ ਆਇਆ। ਏਸੇ ਕਰਕੇ ਤਾਂ ਉਹ ਘਾਟਾ ਝੱਲ ਕੇ ਵੀ ਸਬਰ ਕਰ ਗਿਆ ਸੀ।

"ਪਰ ਜੇ ਅਜੇ ਵੀ ਉਹ ਇਹ ਗੱਲਾਂ ਕਰਦੀ ਫਿਰਦੀ ਐ ਤਾਂ ਮੈਂ ਵੀ ਪਿਉ ਦਾ ਪੁੱਤ ਨਹੀਂ ਜੇ ਆਥਣੋਂ ਪਹਿਲਾਂ ਪਹਿਲਾਂ ਉਹਨਾਂ ਦੀਆਂ ਜੁੱਲੀਆਂ ਨਾ ਚੁਕਾਈਆਂ ਤਾਂ।" ਠੇਕੇਦਾਰ ਨੇ ਹਿਰਖ ਨਾਲ੍ਹ ਕਿਹਾ, "ਜਿੰਨਾਂ ਏਨ੍ਹਾਂ ਲੋਕਾਂ ਨਾਲ੍ਹ ਨਰਮੀ ਵਰਤੋ ਓਨੇ ਸਿਰ ਤੇ ਚੜ੍ਹਦੇ ਐ।"

ਇਹ ਸੁਣ ਕੇ ਰਾਧੋ ਦਾ ਦਿਲ ਹੋਰ ਵੀ ਉਦਾਸ ਹੋ ਗਿਆ। ਪਰ ਉਹ ਚੁੱਪ ਕਰ ਰਹੀ।



ਉਸੇ ਦਿਨ ਜਿਉਣੇ ਨੂੰ ਸੱਦ ਕੇ ਠੇਕੇਦਾਰ ਨੇ ਕਹਿ ਦਿੱਤਾ ਕਿ ਜੇ ਓਸ ਕੱਲ੍ਹ ਤਕ ਘਰ ਖਾਲੀ ਨਾ ਕੀਤਾ ਤਾਂ ਉਹ ਪੁਲਿਸ ਬੁਲਾ ਲਏਗਾ।

"ਸ਼ਾਹ ਜੀ ਚਾਰ ਦਿਨ ਹੋਰ ਕੱਟ ਲੈਣ ਦੇ, ਮੈਂ ਮੰਡੀ ਜਾ ਵੜੂੰ, ਏਥੇ ਰਹਿੰਦਿਆਂ ਮੈਥੋਂ ਨਮੋਸ਼ੀ ਨਹੀਂ ਝੱਲੀ ਜਾਣੀ।" ਜਿਉਣੇ ਨੇ ਮਿੰਨਤ ਕੀਤੀ।

ਪਰ ਠੇਕੇਦਾਰ ਨੇ ਅੱਖਾਂ ਕੱਢ ਕੇ ਜੁਆਬ ਦਿੱਤਾ, "ਤੂੰ ਵੱਡੀ ਇੱਜ਼ਤ ਵਾਲੇ ਨੇ ਰਕਮ ਤਾਰ ਨਾ ਦਿੱਤੀ? ਹੁਣ ਤਾਂ ਨਮੋਸ਼ੀ ਔਂਦੀ ਐ, ਜਦੋਂ ਬੋਤਲ ਨੂੰ ਹਲਾ ਹਲਾ ਕੇ ਤਿਰਵਰਾ ਦੇਖਦਾ ਹੁੰਦਾ ਸੀ, ਓਦੋਂ ਨਹੀਂ ਸੀ ਚੇਤਾ ਏਨ੍ਹਾਂ ਗੱਲਾਂ ਦਾ?"

ਜਿਉਣਾ ਨੀਵੀਂ ਪਾ ਕੇ ਮੁੜ ਗਿਆ।

ਆਥਣੋਂ ਪਹਿਲਾਂ ਪਹਿਲਾਂ ਸਾਰੇ ਪਿੰਡ ਵਿਚ ਵਾਈ ਖਿੱਲਰ ਗਈ। ਰੱਤੋ ਦੇ ਅੱਖੜ ਸੁਭਾਅ ਨੂੰ ਸਾਰੇ ਜਾਣਦੇ ਸਨ ਕਿ ਉਹ ਮਰੀ ਹੋਈ ਵੀ ਘਰੋਂ ਨਹੀਂ ਨਿਕਲਣ ਲੱਗੀ, ਜਿਉਂਦੀ ਨੂੰ ਤਾਂ ਕੱਢਣ ਵਾਲ੍ਹਾ ਜੰਮਿਆ ਈ ਕੌਣ ਸੀ।

ਪਰ ਅਗਲੇ ਦਿਨ ਜਦੋਂ ਜਿਉਣਾ ਆਪਣਾ ਛਿਛ-ਪੱਤ ਗੱਡੇ ਉਤੇ ਲੱਦ ਕੇ ਆਪਣੇ ਚਾਚੇ ਦੇ, ਪਸ਼ੂਆਂ ਵਾਲ੍ਹੇ ਵਾੜੇ ਵੱਲ ਲਿਜਾਣ ਲੱਗਿਆ ਤਾਂ ਲੋਕਾਂ ਨੂੰ ਸੱਚ ਨਾ ਆਇਆ। ਪਤਾ ਨਹੀਂ ਜਿਉਣੇ ਨੇ ਰੱਤੋ ਨੂੰ ਕਿਵੇਂ ਮਨਾਇਆ। ਸੋਤੇ ਹੋਏ ਡੈਣਾਂ ਵਾਗੂੰ, ਲੋਕਾਂ ਵੱਲ ਘੂਰ ਘੂਰ ਵਿੰਹਦੀ ਰੱਤੋ ਗੱਡੇ ਦੇ ਪਿੱਛੇ ਜਾ ਰਹੀ ਸੀ। ਜਿਹੜੀਆਂ ਸ਼ਰੀਕਣੀਆਂ ਉਹਦੇ ਨਾਲ੍ਹ ਆਥਣ-ਉੱਗਣ ਆਢਾ ਲਾਈ ਰਖਦੀਆਂ ਸਨ, ਉਹ ਉਹਦੀ ਸ਼ਕਲ ਵੇਖ ਕੇ ਕੰਬ ਗਈਆਂ, ਕਿਸੇ ਨੂੰ ਕੂਣ ਦੀ ਵੀ ਹਿੰਮਤ ਨਾ ਪਈ।

"ਮਾਰਾਂ ਹੁਣ ਹੱਡ 'ਤੇ?" ਰੱਤੋ ਦੀ ਦਰਾਣੀ ਨੇ ਹੌਲ੍ਹੀ ਜਿਹੀ ਗੁਆਂਢਣ ਤੋਂ ਪੁੱਛਿਆ।

"ਵੇਖੀਂ ਕਿਤੇ ਕਮਲ ਨਾ ਮਾਰ ਬੈਠੀਂ, ਇਹ ਸੂਈ ਕੁੱਤੀ ਵਾਗੂੰ ਗਲ੍ਹ ਪੈ-ਜੂ!"

ਫੇਰ ਤਿੰਨ ਦਿਨ ਰੱਤੋ ਅੰਦਰੋ ਨਾ ਨਿਕਲ੍ਹੀ। ਪਰ ਚੌਥੇ ਦਿਨ ਉਹਦੀਆਂ ਚੀਕਾਂ ਸਾਰੇ ਪਿੰਡ ਨੇ ਸੁਣੀਆਂ। ਉਹ ਕੇਸੂ ਠੇਕੇਦਾਰ ਦੇ ਪੁੱਤਾਂ ਦਾ ਸਿਆਪਾ ਕਰ ਰਹੀ ਸੀ। ਅੱਧੀ ਰਾਤ ਤਾਈਂ ਸਿਆਪਾ ਕਰਦਿਆਂ ਸਾਹੋ-ਸਾਹ ਹੋ ਕੇ ਉਹ ਬੇਸੁਧ ਹੋਣ ਪਿੱਛੋਂ ਚੁੱਪ ਕਰ ਗਈ। ਲੋਕ ਆਪੋ ਆਪਣੇ ਘਰੀਂ ਉਸੇ ਦੀਆਂ ਗੱਲਾਂ ਕਰਦੇ ਰਹੇ ਸਨ।

ਫੇਰ ਹਰ ਰੋਜ਼ ਰਾਤ ਨੂੰ ਠੇਕੇਦਾਰ ਕੇਸੂ ਦੇ ਪੁੱਤਾਂ ਦਾ ਸਿਆਪਾ ਸੁਣਦੇ, ਗਾਲ੍ਹਾਂ ਤੇ ਮੰਦੇ ਬੋਲ ਸੁਣਦੇ ਤੇ ਅੱਧੀ ਰਾਤ ਤਾਈਂ ਹਾੜ ਵਾਂਗ, ਰੱਤੋ ਦੀਆਂ ਚੀਕਾਂ ਲੋਕਾਂ ਦਾ ਕਾਲ੍ਹਜਾ ਦਹਿਲੌਂਦੀਆਂ ਰਹਿੰਦੀਆਂ।

ਰੱਤੋ ਦਾ ਕੱਚਾ ਕੋਠਾ ਢਾਹ ਕੇ ਠੇਕੇਦਾਰ ਨੇ ਨਵੀਂ ਉਸਾਰੀ ਲਾ ਲਈ ਸੀ। ਰਾਧੋ ਕਿੰਨੇ ਦਿਨ ਉੱਥੇ ਨਾ ਗਈ। ਠੇਕੇਦਾਰ ਰੋਜ਼ ਉਹਨੂੰ ਆਖਦਾ ਪਰ ਰੱਤੋ ਦੀਆਂ ਚੀਕਾਂ ਜਿਵੇਂ ਰਾਧੋ ਦੇ ਕਾਲਜੇ ਵਿਚ ਵਜਦੀਆਂ। ਡਰਦੀ ਉਹ ਠੇਕੇਦਾਰ ਕੋਲ੍ਹ ਵੀ ਗੱਲ ਨਾ ਕਰਦੀ।

ਫੇਰ ਜਦੋਂ ਰਾਧੋ ਆਪਣਾ ਨਵਾਂ ਉਸਰਦਾ ਘਰ ਵੇਖਣ ਗਈ ਤਾਂ ਉਹਦੇ ਚਿੱਤ ਦਾ ਡਰ ਅੱਗੇ ਆ ਗਿਆ। ਰੱਤੋ ਗਲ੍ਹੀ ਵਿਚ ਖੜੋਤੀ ਚੀਕਾਂ ਮਾਰ ਰਹੀ ਸੀ। ਨੰਗਾ ਸਿਰ, ਮੂੰਹ ਉਤੇ ਖਿਲਰੀਆਂ ਬਾਵਰੀਆਂ, ਭਿਆਨਕ ਅੱਖਾਂ ਤੇ ਚੁੜੇਲਾਂ ਵਰਗੇ ਅੰਗ। ਰਾਧੋ ਵੇਖਣ ਸਾਰ ਬੇਸੁਧ ਜੇਹੀ ਹੋ ਗਈ। ਕੰਧ ਦਾ ਸਹਾਰਾ ਲੈ ਕੇ ਉਹ ਗਲੀ ਦੇ ਮੋੜ ਉਤੇ, ਉਰੇ ਈ ਖੜੋ ਗਈ। ਰੱਤੋ ਦੇ ਹੱਥ ਵਿਚ ਇਕ ਛਿੱਤਰ ਸੀ ਤੇ ਗਲ੍ਹੀ ਵਿਚ ਗੱਡੀ ਇਕ ਮੁੰਨੀਂ ਉਤੇ ਜ਼ੋਰ ਜ਼ੋਰ ਨਾਲ ਮਾਰਦਿਆਂ ਉਹ ਚੀਕ ਰਹੀ ਸੀ।

"ਹੁਣ ਬੋਲ ਮੇਰੇ ਭਰਾ ਦਿਆ ਸਾਲ੍ਹਿਆ, ਹੁਣ ਬੋਲ! ਤੂੰ ਜਿਹੜਾ ਫੋਕਾ ਪਾਣੀ ਪਾ-ਪਾ ਕੇ ਮੇਰਾ ਘਰ ਫੂਕਿਐ ਮੈਂ ਵੀ ਰੱਤੋ ਨ੍ਹੀਂ ਜੇ ਤੇਰਾ ਕੁੜਮ-ਕਬੀਲਾ ਨਾ ਖਾਧਾ ਤਾਂ...ਹੁਣ ਬੋਲ ਕੁੜਮੇਟਿਆ..ਬੋਲ.."

ਰਾਧੋ ਕੰਧ ਨਾਲ੍ਹ ਲੱਗੀ ਕੰਬਦੀ ਰਹੀ।

ਛਿੱਤਰ ਮਾਰਦਿਆਂ ਤੇ ਗਾਲ੍ਹਾਂ ਕਢਦਿਆਂ ਹੰਭ ਕੇ ਰੱਤੋ ਆਪੇ ਹੀ ਆਪਣੇ ਵਾੜੇ ਵੱਲ ਤੁਰ ਗਈ। ਰਾਧੋ ਵੀ ਉਹਨੀਂ ਪੈਰੀਂ ਮੁੜ ਪਈ। ਨਵੇਂ ਉਸਰਦੇ ਘਰ ਤਾਈਂ ਅੱਪੜਨ ਦਾ ਉਹਦਾ ਹੀਆਂ ਨਾ ਪਿਆ।

ਓਦੋਂ ਆਥਣੇ ਜਦੋਂ ਠੇਕੇਦਾਰ ਘਰ ਆਇਆ ਤਾਂ ਰਾਧੋ ਨੇ ਉਹਨੂੰ ਕਿਹਾ, "ਜੇ ਮੇਰੇ ਆਖੇ ਲਗਦੈਂ ਤਾਂ ਇਹ ਘਰ ਜਿਵੇਂ ਵੀ ਵਿਕਦੈ ਵੇਚ ਦੇ। ਕੈਥੋਂ ਸਾਹਮਣੇ ਇਹ ਅਨਰਥ ਹੁੰਦਾ ਨਹੀਂ ਵੇਖਿਆ ਜਾਂਦਾ। ਉਸ ਗਰੀਬਣੀ ਦਾ ਸਰਾਪ ਝੱਲਣਾ ਕਿਹੜਾ ਸੌਖੇ! ਵੇਖ ਤਾਂ ਸਹੀ ਕਿਵੇਂ ਹਾਲੋਂ ਬੇਹਾਲ ਹੋਈ ਫਿਰਦੀ ਐ ਚੰਦਰੀ।"

"ਤੂੰ ਬਹੁਤੀ ਦਿਆਵਾਨ, ਚੁੱਪ ਕਰਕੇ ਬੈਠੀ ਰਹਿ...।" ਠੇਕੇਦਾਰ ਨੇ ਜੁਆਬ ਦਿੱਤਾ, "ਜੇ ਹਾਥੀ ਕੁੱਤਿਆਂ ਦੇ ਭੌਂਕਿਆਂ ਮਰ ਜਾਣ ਤਾਂ ਹੁਣ ਨੂੰ ਦੁਨੀਆਂ ਉਲਟ ਜਾਂਦੀ। ਮੈਂ ਘਰ ਕਰਜ਼ੇ 'ਚ ਲਿਐ, ਕੋਈ ਪੁੰਨ ਨਹੀਂ ਕਰਾਇਆ।"

ਉਸ ਦਿਨ ਪਿੱਛੋਂ ਰੱਤੋ ਨੂੰ ਕਿਸੇ ਨੇ ਨਾ ਵੇਖਿਆ। ਲੋਕ ਕਹਿੰਦੇ ਹੁਣ ਉਹ ਸਾਰਾ ਦਿਨ ਮੰਡੀ ਉਤੇ ਪਈ ਠੇਕੇਦਾਰ ਦੇ ਪੁੱਤ ਪਿੱਟਦੀ ਰਹਿੰਦੀ। ਕਮਜ਼ੋਰ ਉਹ ਏਨੀਂ ਹੋ ਗਈ ਸੀ ਕਿ ਉਹਦੀਆਂ ਚੀਕਾਂ ਹੁਣ ਪਿੰਡ ਵਿਚ ਨਹੀਂ ਸਨ ਸੁਣਦੀਆਂ। ਉਸ ਤੋਂ, ਆਪੇ ਉੱਠ ਕੇ ਬੈਠਿਆ ਵੀ ਨਹੀਂ ਸੀ ਜਾਂਦਾ। ਪਰ ਉਹ ਠੇਕੇਦਾਰ ਦੇ ਪੁਤਲੇ ਉਤੇ ਪੰਜ ਛਿੱਤਰ ਸਵੇਰੇ ਤੇ ਪੰਜ ਆਥਣੇ ਜ਼ਰੂਰ ਮਾਰਦੀ ਇਹ ਪੁਤਲਾ ਉਸ ਵਿਹੜੇ ਦੇ ਵਿਚਕਾਰ ਮੁੰਨੀ ਉਤੇ ਦਾਲ੍ਹ ਵਾਲ੍ਹਾ ਕੁੱਜਾ ਮੂਧਾ ਮਾਰ ਕੇ ਬਣਾਇਆ ਸੀ

ਕੁਝ ਦਿਨਾਂ ਪਿੱਛੋਂ ਰਾਧੋ ਨੇ ਸੁਣਿਆ ਕਿ ਰੱਤੋ ਮਰ ਗਈ। ਉਹਦਾ ਚਿੱਤ ਏਡਾ ਉਦਾਸ ਹੋਇਆ ਕਿ ਦੋ ਡੰਗ ਉਸ ਰੋਟੀ ਨਾ ਖਾਧੀ। ਫੇਰ ਜਿਵੇਂ ਉਹਨੂੰ ਕੋਈ ਤਸੱਲੀ ਜੇਹੀ ਮਹਿਸੂਸ ਹੋਈ। ਕਿੰਨੇ ਚਿਰ ਦਾ ਚਿੱਤ ਵਿਚ ਬੈਠਾ ਡਰ ਘਟਣ ਲੱਗ ਪਿਆ, ਜਿਵੇਂ ਕੋਈ ਭਾਰ ਲਹਿ ਗਿਆ ਹੋਵੇ। ਪਰ ਉਹਦੇ ਅੰਦਰ ਖੋਹ ਜੇਹੀ ਪੈਣੋਂ ਨਾ ਹਟੀ।

...ਬਾਕੀ ਸਫਾ 37 'ਤੇ

# ਭਾਰਤੀ ਸਮਾਜ ਤੇ ਸਾਧ-ਸੰਤ

ਰਾਜਾ ਰਾਮ ਹੰਡਿਆਇਆ

ਭਾਰਤ ਨੂੰ ਸਾਧੂਆਂ-ਮਹਾਤਮਾਵਾਂ, ਰਿਸ਼ੀਆਂ-ਮੁਨੀਆਂ, ਯੋਗੀਆਂ-ਸਵਾਮੀਆਂ, ਤਾਂਤ੍ਰਿਕਾਂ-ਜੋਤਸ਼ੀਆਂ ਦਾ ਦੇਸ਼ ਕਿਹਾ ਜਾਂਦਾ ਹੈ। ਭਾਰਤ ਦਾ ਇਤਿਹਾਸ ਤੇ ਮਿਥਿਹਾਸ ਇਨ੍ਹਾਂ ਦੇ ਗਿਆਨ ਅਤੇ ਚਮਤਕਾਰੀ ਕਿੱਸਿਆਂ ਨਾਲ ਭਰਿਆ ਪਿਆ ਹੈ। ਸਾਰੇ ਧਾਰਮਿਕ ਗ੍ਰੰਥ ਇਸ ਦੇ ਗਵਾਹ ਹਨ। ਪਰ ਇਤਿਹਾਸ ਵਿਚ ਇਕ ਵਾਰੀ ਤਾਰਕਿਕ ਦ੍ਰਿਸ਼ਟੀ ਨਾਲ ਨਜ਼ਰ ਮਾਰੀ ਜਾਵੇ ਤਾਂ ਇਹਨਾਂ ਵਿਹਲੜਾਂ ਤੇ ਅਯਾਸ਼ਾਂ ਦੀ ਇਸ ਜਮਾਤ ਦਾ ਸੱਚ ਉਘੜਕੇ ਸਾਹਮਣੇ ਆ ਜਾਂਦਾ ਹੈ।

ਸਮਾਜ ਨੂੰ ਪ੍ਰਗਤੀਸ਼ੀਲ ਬਣਾਉਣ ਵਿਚ ਹਮੇਸ਼ਾ ਹੀ ਬੁੱਧੀਜੀਵੀ ਲੇਖਕਾਂ, ਪਾਠਕਾਂ, ਚਿੰਤਕਾਂ, ਵਿਗਿਆਨਕਾਂ ਆਦਿ ਦਾ ਵੱਡਾ ਰੋਲ ਰਿਹਾ ਹੈ ਤੇ ਰਹੇਗਾ। ਪਰ ਪਿਛਾਂਹਖਿੱਚੂ ਸਮਾਜ ਪੁਰਾਣੀਆਂ ਕਦਰਾਂ-ਕੀਮਤਾਂ ਨੂੰ ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਕਾਇਮ ਰੱਖਣਾ ਚਾਹੁੰਦਾ ਹੈ। ਸ਼ਹੀਦ ਭਗਤ ਸਿੰਘ ਨੇ ਪ੍ਰਗਤੀਵਾਦੀ ਵਿਚਾਰ ਪੇਸ਼ ਕਰਦਿਆਂ ਸਪਸ਼ਟ ਸ਼ਬਦਾਂ ਵਿਚ ਕਿਹਾ ਸੀ ਕਿ 'ਜੋ ਵਿਅਕਤੀ ਪ੍ਰਗਤੀ ਦਾ ਹਾਮੀ ਹੈ, ਉਸਨੂੰ ਲਾਜ਼ਮੀ ਤੌਰ 'ਤੇ ਪੁਰਾਣੇ ਵਿਸ਼ਵਾਸ਼ ਦੀ ਹਰ ਗੱਲ ਦਾ ਖੰਡਨ ਕਰਨਾ ਪਏਗਾ, ਉਸ ਵਿਚ ਅਵਿਸ਼ਵਾਸ਼ ਪ੍ਰਗਟ ਕਰਨਾ ਹੋਵੇਗਾ।' ਪਰ ਸਾਡੇ ਦੇਸ਼ ਵਾਸੀ ਇਸਦੇ ਉਲਟ ਚਲਦਾ ਰਿਹਾ ਤੇ ਰਿਸ਼ੀਆਂ-ਮੁਨੀਆਂ ਦੇ ਵਚਨਾਂ ਤੇ ਗ੍ਰੰਥਾਂ ਨੂੰ ਹੀ ਸਰਵੋਤਮ ਗਿਆਨ ਮੰਨਦਾ ਰਿਹਾ ਤੇ ਆਪਣੀ ਗੁਲਾਮ ਮਾਨਸਿਕਤਾ ਸਦਕੇ ਹੀ ਹਜ਼ਾਰਾਂ ਵਰ੍ਹੇ ਗੁਲਾਮ ਰਿਹਾ। ਆਪਣੀ ਗੁਲਾਮੀ ਨੂੰ 'ਹੋਣੀ' ਸਮਝਕੇ ਸੰਤੁਸ਼ਟ ਹੁੰਦਾ ਰਿਹਾ ਹੈ।

ਇਤਿਹਾਸ ਗਵਾਹ ਹੈ ਕਿ ਉਹ ਕੌਮਾਂ ਆਪਣਾ ਸਭਿਆਚਾਰਕ ਵਿਕਾਸ ਕਰ ਸਕੀਆਂ ਹਨ ਜਿਹਨਾਂ ਕੋਲ ਉੱਚਕੋਟੀ ਦੇ ਵਿਦਵਾਨ, ਚਿੰਤਕ ਤੇ ਵਿਗਿਆਨਕ ਸਨ। ਸਾਡੇ ਹਜ਼ਾਰਾਂ ਸਾਲਾਂ ਦੇ ਇਤਿਹਾਸ ਵਿਚ ਅਜਿਹੇ ਵਿਦਵਾਨ, ਚਿੰਤਕ, ਵਿਗਿਆਨਕ ਕੇਵਲ ਉਂਗਲਾਂ 'ਤੇ ਗਿਣਨਯੋਗ ਹਨ। ਸਾਡੀ ਅਧੁਨਿਕ ਸਿੱਖਿਆ ਵਿਚ ਵੀ ਰਿਸ਼ੀਆਂ-ਮੁਨੀਆਂ ਦਾ ਗੁਣਗਾਣ ਕੀਤਾ ਜਾਂਦਾ ਹੈ। ਸਾਡੇ ਦੇਸ਼ ਵਿਚ ਵਿਗਿਆਨੀਆਂ ਨਾਲੋਂ ਸਾਧਾਂ ਦੇ ਭੇਸ ਵਿਚ ਫਿਰਦੇ ਵਿਹਲੜਾਂ ਨੂੰ ਜ਼ਿਆਦਾ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ। ਉਹ ਨਾ ਸਿਰਫ ਵਿਹਲੜ ਹੀ ਹਨ, ਸਗੋਂ ਸਾਡੀ ਭੋਲੀ ਭਾਲੀ ਜਨਤਾ ਨੂੰ ਗੁੰਮਰਾਹ ਵੀ ਕਰ ਰਹੇ ਹਨ ਅਤੇ ਉਨ੍ਹਾਂ ਦੀ ਹਰ ਤਰ੍ਹਾਂ ਦੀ ਲੁੱਟ ਕਰ ਰਹੇ ਹਨ।

ਆਓ ਇਹਨਾਂ ਦੀਆਂ ਸਿਖਿਆਵਾਂ ਉਤੇ ਇਕ ਨਜ਼ਰ ਮਾਰੀਏ। ਸਾਡੇ ਰਿਸ਼ੀ-ਮੁਨੀ ਸੱਚਾਈ ਤੇ ਚੱਲਣ, ਈਮਾਨਦਾਰ ਰਹਿਣ, ਪਰਉਪਕਾਰੀ ਬਣਨ, ਦੂਸਰਿਆਂ ਦੀ ਸੇਵਾ ਕਰਨ, ਦੀਨ-ਦੁਨੀਆਂ ਦੀ ਮੱਦਦ ਕਰਨ, ਪਰਾਈ ਔਰਤਾਂ ਦੇ ਸੰਗ ਤੋਂ ਬਚਣ, ਚੋਰੀ, ਯਾਰੀ, ਠੱਗੀ, ਨਸ਼ਿਆਂ ਤੋਂ ਬਚਣ ਅਤੇ ਮਾਇਆ ਤੋਂ ਦੂਰ ਰਹਿਣ, ਨੇਕ ਕਮਾਈ ਕਰਨ ਆਦਿ ਨੈਤਿਕ ਗੁਣਾਂ ਦੀ ਸਿੱਖਿਆ ਨੂੰ "ਧਰਮ ਦਾ ਹਿੱਸਾ" ਕਹਿਕੇ ਲੋਕਾਂ ਨੂੰ ਇਸਤੇ ਅਮਲ ਕਰਨ ਦੀ ਸਲਾਹ ਦਿੰਦੇ ਰਹੇ ਹਨ ਤੇ ਅੱਜ ਵੀ ਦੇ ਰਹੇ ਹਨ। ਪਰ ਇਸਦੇ ਨਾਲ ਉਹਨਾਂ ਨੂੰ ਰੱਬ ਵਿਚ ਆਸਥਾ ਰੱਖਣ, ਉਸਦੀ ਪੂਜਾ ਕਰਨ, ਭਗਤੀ ਕਰਨ, ਚੜ੍ਹਾਵੇ ਚੜ੍ਹਾਉਣ, ਦਾਨ-ਪੁੰਨ ਕਰਨ ਦੀ ਵੀ ਸਿੱਖਿਆ ਦਿੰਦੇ ਹਨ। ਇਹ ਸਾਰਾ ਕੁੱਝ ਕਰਦਿਆਂ ਇਹਨਾਂ ਕੋਲ ਦੇਸ਼ ਜਾਂ ਸਮਾਜ ਦੀ ਤਰੱਕੀ ਲਈ ਸੋਚਣ ਦਾ ਕੋਈ ਸਮਾਂ ਨਹੀਂ ਹੁੰਦਾ। ਕਿਸੇ ਦੀ ਗਰੀਬੀ, ਬਿਮਾਰੀ, ਭੁੱਖਮਰੀ, ਬੇਕਾਰੀ ਜਾਂ ਬੇਰੁਜ਼ਗਾਰੀ ਆਦਿ ਦਾ ਇਹਨਾਂ ਕੋਲ ਕੋਈ ਹੱਲ ਨਹੀਂ ਹੁੰਦਾ। ਪਰ ਫਿਰ ਵੀ ਇਹ ਉਹਨਾਂ ਨੂੰ ਭਰੋਸਾ ਜ਼ਰੂਰ ਦਿਵਾਉਂਦੇ ਹਨ ਕਿ ਰੱਬ ਦੀ ਭਗਤੀ ਆਦਿ ਨਾਲ ਉਹਨਾਂ ਦੀਆਂ ਇਹ ਸਮੱਸਿਆਵਾਂ ਦੂਰ ਹੋ ਸਕਦੀਆਂ ਹਨ।

ਸਮਾਜ ਵਿਚ ਕੁੱਝ ਨੈਤਿਕ ਨਿਯਮਾਂ ਨੂੰ ਧਰਮ ਦੇ ਵਿਚ ਸ਼ਾਮਲ ਕਰਕੇ ਬਹੁਤ ਵੱਡਾ ਭਰਮ ਪਾ ਦਿੱਤਾ ਗਿਆ ਹੈ ਕਿ ਧਰਮ ਤੋਂ ਬਿਨਾਂ ਮਨੁੱਖੀ ਸਮਾਜ ਦਾ ਭਲਾ ਨਹੀਂ ਹੋ ਸਕਦਾ। ਧਰਮ ਨੂੰ ਹਰ ਸਮੇਂ ਉਜਲਾ ਰੱਖਣ ਦੀਆਂ ਸਿਰਤੋੜ ਕੋਸ਼ਿਸ਼ਾਂ ਕਰਦੀਆਂ ਰਹੀਆਂ ਹਨ ਤੇ ਹੋ ਰਹੀਆਂ ਹਨ, ਇਹ ਕੋਸ਼ਿਸ਼ਾਂ ਧਾਰਮਿਕ ਠੇਕੇਦਾਰਾਂ ਵੱਲੋਂ ਸਿੱਧੇ ਤੌਰ 'ਤੇ ਅਤੇ ਰਾਜ-ਸੱਤਾ ਤੇ ਕਾਬਜ਼ ਵਰਗ ਵੱਲੋਂ ਅਸਿੱਧੇ ਤੌਰ 'ਤੇ ਕੀਤੀਆਂ ਜਾਂਦੀਆਂ ਰਹੀਆਂ ਹਨ।

ਭਾਰਤ ਦੀ ਅਜੋਕੀ ਸਥਿਤੀ ਵੱਲ ਨਜ਼ਰ ਮਾਰਦਿਆਂ ਸਪਸ਼ਟ ਪਤਾ ਚਲਦਾ ਹੈ ਕਿ ਧਰਮ ਤੇ ਰਾਜਨੀਤੀ ਦੇ ਗੱਠਜੋੜ ਨੂੰ ਕਾਇਮ ਰੱਖਣ ਵਿਚ ਸਭ ਤੋਂ ਵੱਧ ਯੋਗਦਾਨ ਸਾਡੇ ਅਖੌਤੀ ਸਾਧਾਂ-ਸੰਤਾਂ ਤੇ ਹਰ ਵਰਗ ਦੇ ਧਾਰਮਿਕ ਪੁਜਾਰੀਆਂ ਦਾ ਹੈ। ਅਸਲ ਵਿਚ ਅਖੌਤੀ ਸਾਧ-ਸੰਤ ਰਾਜਨੀਤਿਕ ਪਾਰਟੀਆਂ ਦੇ ਏਜੰਟ ਹਨ ਜਿਹੜੇ ਧਰਮ ਦੇ ਨਾਮ ਉਤੇ ਲੋਕਾਂ ਨੂੰ ਆਪਣੇ ਪਿੱਛੇ ਲਾ ਲੈਂਦੇ ਹਨ ਅਤ ਰਾਜਨੀਤੀਵਾਨਾਂ ਲਈ ਵੋਟ ਬੈਂਕ ਤਿਆਰ ਕਰੀ ਰਖਦੇ ਹਨ। ਰਾਜਨੀਤਿਕ ਪਾਰਟੀਆਂ ਵੀ ਹੁਣ ਲੋਕਾਂ ਨਾਲ ਸਿੱਧਾ ਰਾਬਤਾ ਰੱਖਣ ਨਾਲੋਂ ਜ਼ਿਆਦਾ ਬੇਹਤਰ ਤੇ ਸੌਖਾ ਇਸੇ ਗੱਲ ਨੂੰ ਸਮਝਦੀਆਂ ਹਨ ਕਿ ਉਹ ਆਪਣੇ ਕੁੱਝ ਪ੍ਰਚਾਰਕ ਪੈਦਾ ਕਰਦੀਆਂ ਹਨ ਜਿਹੜੇ ਭਗਵੇਂ ਬਾਣੇ ਧਾਰਨ ਕਰਕੇ ਧਰਮ ਗ੍ਰੰਥਾਂ ਦੀ ਆੜ ਵਿਚ ਲੋਕਾਂ ਨੂੰ ਆਪਣੇ ਪਿੱਛੇ ਲਾ ਲੈਂਦੇ ਹਨ ਅਤੇ ਆਪਣੀ ਚਹੇਤਾ ਰਾਜਨੀਤਿਕ ਪਾਰਟੀ ਦਾ ਵੋਟ ਬੈਂਕ ਤਿਆਰ ਕਰਦੇ ਹਨ। ਲੋਕ ਇਸ ਚਾਲ ਤੋਂ ਬੇਖਬਰ ਰਹਿੰਦੇ ਹਨ।

ਸਾਡੇ ਦੇਸ਼ ਦੇ ਸਾਰੇ ਛੋਟੇ-ਵੱਡੇ ਪਿੰਡਾਂ ਵਿਚ ਇਹ ਸਾਧ-ਸੰਤ ਆਪਣੇ ਡੇਰੇ ਸਥਾਪਤ ਕਰੀ ਬੈਠੇ ਹਨ। ਕਿਸੇ ਪਿੰਡ ਵਿਚ ਡਾਕਟਰ ਹੋਵੇ ਜਾਂ ਨਾ ਪਰ ਇਹ ਜ਼ਰੂਰ ਪ੍ਰਗਟ ਹੁੰਦੇ ਹਨ। ਕੁਝ ਪਿੰਡਾਂ ਵਿਚ ਤਾਂ ਇਨ੍ਹਾਂ ਡੇਰਿਆਂ ਦੇ ਨਾਮ ਸੈਂਕੜੇ ਕਿੱਲੇ ਜ਼ਮੀਨ ਹੈ ਜਿਸਦੀ ਆਮਦਨ ਕੇਵਲ ਕੁਝ ਕੁ ਪਰਜੀਵੀਆਂ ਦੇ ਹੱਥ ਲਗਦੀ ਹੈ। ਪਿੰਡ ਦੇ ਭਾਵੇਂ ਨੱਬੇ ਪ੍ਰਤੀਸ਼ਤ ਲੋਕ ਭੁੱਖੇ ਮਰਦੇ ਹੋਣ ਪਰ ਇਨ੍ਹਾਂ ਡੇਰਿਆਂ ਦੀਆਂ ਤਜੌਰੀਆਂ 'ਮਾਇਆ ਨਾਗਣੀ' ਨਾਲ ਭਰੀਆਂ ਹੁੰਦੀਆਂ ਹਨ। ਇਸੇ ਨੂੰ ਕਿਹਾ ਜਾਂਦਾ ਹੈ ਕਿ ਗਰੀਬ ਲੋਕਾਂ ਦੇ ਅਮੀਰ ਦੇਵਤੇ।

ਆਖਰ ਕਿਹੜੀ ਚੀਜ਼ ਹੈ ਜੋ ਇਹਨਾਂ ਵਿਹਲੜਾਂ ਨੂੰ ਸਾਡੀ ਭੋਲੀ ਜਨਤਾ ਦੀ ਸ਼ਰਧਾ ਤੇ ਵਿਸ਼ਵਾਸ਼ ਦੇ ਪਾਤਰ ਬਣਾ ਰਹੀ ਹੈ? ਇਹ ਚੀਜ਼ ਹੈ - ਜਨਤਾ ਦੀਆਂ ਸਮੱਸਿਆਵਾਂ, ਦੁੱਖਾਂ ਦਾ ਹਮਦਰਦੀ ਭਰੇ ਰਵਈਏ ਦਾ ਦਿਖਾਵੇ ਭਰਿਆ ਅਡੰਬਰ। ਹਜ਼ਾਰਾਂ ਸਾਲਾਂ ਤੋਂ ਹੀ ਇਸ ਜਮਾਤ ਨੇ ਜਨਤਾ ਨੂੰ ਸਬਰ-ਸੰਤੋਖ ਦਾ ਪਾਠ ਪੜ੍ਹਾਇਆ ਹੈ। ਜੀਵਨ ਨੂੰ ਦੁੱਖਾਂ ਦਾ ਘਰ ਦੱਸਕੇ, ਦੁੱਖਾਂ ਨਾਲ ਸਮਝੌਤਾ ਕਰਨ ਦੀ ਸਿਖਿਆ ਦਿੱਤੀ ਹੈ। ਜੀਵਨ ਦੀ ਹਰ ਵੱਡੀ ਛੋਟੀ ਘਟਨਾ ਨੂੰ "ਰੱਬੀ ਭਾਵ" ਕਹਿਕੇ ਮੰਨ ਲੈਣ ਲਈ ਕਿਹਾ ਹੈ ਜਾਂ ਦੁੱਖਾਂ-ਕਸ਼ਟਾਂ ਨੂੰ ਪਿਛਲੇ ਜਨਮ ਦੇ ਬੁਰੇ ਕਰਮਾਂ ਦਾ ਫਲ ਦੱਸਿਆ ਹੈ। ਰਾਜ ਕਰ ਰਹੀ ਸ਼੍ਰੇਣੀ ਦੇ ਸੁੱਖਾਂ ਦਾ ਕਾਰਨ ਪਿਛਲੇ ਜਨਮ ਦੇ ਚੰਗੇ ਕਰਮਾਂ ਦਾ ਫਲ ਦੱਸਿਆ ਹੈ। ਸਾਰੇ ਕਸ਼ਟਾਂ ਦਾ ਨਿਵਾਰਣ ਕਰਨ ਲਈ ਇਸ ਜੀਵਨ ਨੂੰ ਹੀ ਝੂਠਾ ਤੇ ਮਿੱਥਿਆ ਦੱਸਿਆ ਹੈ। ਅਸਲੀ ਜੀਵਨ ਕਿਸੇ ਅਗੰਮ ਸੰਸਾਰ ਤੇ ਵਸਦੇ, ਸੰਸਾਰ ਦੇ ਇਕ ਰਚਨਹਾਰੇ ਦੀ ਸ਼ਰਨ ਵਿਚ ਦੱਸਿਆ ਹੈ ਅਤੇ ਇਹ ਸਾਰਾ ਕੂੜ-ਪ੍ਰਚਾਰ ਸਾਡੇ ਲੋਕ ਮਨਾਂ ਦੀ ਸੋਚਣੀ ਦਾ ਮੁੱਖ ਹਿੱਸਾ ਬਣਿਆ ਹੋਇਆ ਹੈ ਅਤੇ ਇਸੇ ਲਈ ਜਨਤਾ ਉਸ ਮਿਥਿਆ ਸੰਸਾਰ ਵਿਚ ਚੰਗੇ ਜੀਵਨ ਦੇ ਲਾਲਚ ਅਧੀਨ ਇਨ੍ਹਾਂ ਵਿਹਲੜਾਂ ਨੂੰ ਉਥੋਂ ਦੇ ਟਰੈਵਲ ਏਜੰਟ ਸਮਝਕੇ ਇਨ੍ਹਾਂ ਮਗਰ ਲੱਗਦੇ ਰਹੇ ਹਨ, ਲੱਗ ਰਹੇ ਹਨ।

(ਬਾਕੀ ਅਗਲੇ ਅੰਕ ਵਿੱਚ)

.......ਸਫਾ 33 ਦੀ ਬਾਕੀ

ਦੀ ਆਮ ਸ਼ਿਕਾਇਤ ਹੁੰਦੀ ਹੈ। ਅਸਲ ਵਿਚ ਤਕਲੀਫ ਕੋਈ ਹੋਰ ਹੁੰਦੀ ਹੈ ਪਰ ਸ਼ਿਕਾਇਤ ਦਿਮਾਗ ਸਬੰਧੀ ਕੀਤੀ ਜਾਂਦੀ ਹੈ। ਪਤੀ-ਪਤਨੀ ਜਾਂ ਸੰਗੀ-ਸਾਥੀਆਂ ਦਾ ਵਿਛੋੜਾ, ਸੰਤਾਨ ਦੀ ਕੋਈ ਸਮੱਸਿਆ, ਲੰਮੀ ਬਿਮਾਰੀ, ਪੂਰੀ ਨੀਂਦ ਨਾ ਆਉਣੀ, ਫਾਲਤੂ ਪ੍ਰਤੀਤ ਹੋਣਾ, ਜੀਵਨ ਵਿਚ ਅਸਫਲ ਹੋ ਜਾਣ ਦੀ ਦੋਸ਼-ਭਾਵਨਾ, ਦਿਲ ਰਾਜ਼ੀ ਨਾ ਰਹਿਣਾ, ਸਿਰ ਦੁਖਣਾ ਆਦਿ ਸਮੱਸਿਆਵਾਂ ਯਾਦਾਸ਼ਤ ਲਈ ਬਾਧਕ ਹੁੰਦੀਆਂ ਹਨ। ਇਸ ਅਵਸਥਾ ਵਿਚ ਦਵਾਈਆਂ ਲੈਣ ਦੀ ਰੁਚੀ ਵਧ ਜਾਂਦੀ ਹੈ। ਵਧੇਰੇ ਦਵਾਈਆਂ ਵੀ ਸਾਨੂੰ ਉਦਾਸ ਕਰਦੀਆਂ ਹਨ। ਬਹੁਤੀਆਂ ਦਵਾਈਆਂ ਦਿਮਾਗੀ ਪ੍ਰੇਸ਼ਾਨੀਆਂ ਉਪਜਾਉਂਦੀਆਂ ਹਨ। ਇਹਨਾਂ ਸਭ ਗੱਲਾਂ ਦਾ ਇਲਾਜ ਹੈ: ਬਹੁਤੀਆਂ ਦਵਾਈਆਂ ਲੈਣ ਤੋਂ ਸੰਕੋਚ, ਹਲਕੀ-ਫੁਲਕੀ ਕਸਰਤ, ਸਵੇਰੇ-ਸ਼ਾਮ ਲੰਮੀ ਸੈਰ, ਉਪਯੋਗੀ ਬਣੇ ਰਹਿਣਾ, ਜੀਵਨ ਪ੍ਰਤੀ ਉਸਾਰੂ ਦ੍ਰਿਸ਼ਟੀਕੋਣ ਅਪਣਾਉਣਾ। ਵਧਦੀ ਉਮਰ ਨੂੰ ਦਵਾਈਆਂ, ਚਿੰਤਾਵਾਂ ਫਿਕਰਾਂ ਨਾਲ ਜੋੜਨ ਦੀ ਬਜਾਏ ਭਖਦੇ ਜੀਵਨ-ਉਤਸ਼ਾਹ ਨਾਲ ਜੋੜੋ।

ਉਸਾਰੂ ਨਜ਼ਰੀਏ ਨਾਲ ਅਨੇਕਾਂ ਸਮੱਸਿਆਵਾਂ ਦਾ ਹੱਲ ਨਿਕਲ ਆਉਂਦਾ ਹੈ। ਸਾਡਾ ਵਧੇਰੇ ਜ਼ੋਰ ਲੰਮੀ ਉਮਰ ਜਿਉਣ ਉਤੇ ਨਹੀਂ ਸਗੋਂ ਪ੍ਰਸੰਨ ਉਮਰ ਜਿਉਣ ਉਤੇ ਹੋਣਾ ਚਾਹੀਦਾ ਹੈ। ਜੀਵਨ ਪ੍ਰਤੀ ਸਕਾਰਾਤਮਿਕ ਦ੍ਰਿਸ਼ਟੀਕੋਣ ਰੱਖਣ ਵਾਲੇ ਨੂੰ ਸਰੀਰਕ ਤਕਲੀਫਾਂ ਘੱਟ ਹੁੰਦੀਆਂ ਹਨ ਅਤੇ ਭਾਵਾਤਮਿਕ ਸੰਤੁਸ਼ਟੀ ਵਧੇਰੇ ਹੁੰਦੀ ਹੈ।

......ਸਫਾ 35 ਦੀ ਬਾਕੀ

ਜਿੱਦੋਂ ਰਾਧੋ ਦਾ ਨਵਾਂ ਘਰ ਸਿਰੇ ਚੜ੍ਹਿਆ ਉਹਨਾਂ ਨੇ ਚੱਠ ਕੀਤੀ। ਚੌਲ੍ਹ ਵੰਡਣ ਉਹ ਆਪ ਗਈ। ਪਰ ਇਕ ਖਿੱਲਰੀਆਂ ਬਾਵਰੀਆਂ ਵਾਲ੍ਹੀ, ਮਰਨਾਊ ਜੇਹੀ ਕੁੜੀ ਨੂੰ ਚੋਲਜ਼ ਪਾਉਣ ਲੱਗਿਆਂ ਉਹਦਾ ਹੱਥ ਪਰਾਤ ਦੇ ਵਿਚੇ ਰਹਿ ਗਿਆ। ਉਹਨੂੰ ਜਿਵੇਂ ਡਰ ਜਿਹਾ ਲੱਗਾ।

"ਕਾਕੀ ਤੂੰ ਕੀਹਦੀ ਐਂ?" ਉਸ ਕੁੜੀ ਤੋਂ ਪੁੱਛਿਆ!

"ਲੱਤੋ ਦੀ।" ਕੁੜੀ ਨੇ ਜੁਆਬ ਦਿੱਤਾ।

ਰਾਧੋ ਤੋਂ ਅੱਖਾਂ ਵੀ ਨਾ ਝਮਕੀਆਂ ਗਈਆਂ। ਉਹੋ ਸੱਖਣੀਆਂ ਮੋਟੀਆਂ ਅੱਖਾਂ, ਪੀਲ੍ਹਾ ਰੰਗ, ਪਾਟੇ ਕਪੜੇ, ਖਿਲਰੀਆਂ ਬਾਬਰੀਆਂ-ਜਿਵੇਂ ਰੱਤੋ ਖੜੋਤੀ ਹੋਵੇ। ਰਾਧੋ ਦੀਆਂ ਲੱਤਾਂ ਕੰਬਣ ਲੱਗ ਪਈਆਂ। ਨਾਈ ਨੂੰ ਪਰਾਤ ਦੇ ਕੇ ਉਹ ਅੰਦਰ ਚਲੀ ਗਈ-ਘਬ ਮੁੜਨ ਜੋਗੀ ਵੀ ਹਿੰਮਤ ਉਹਦੇ ਵਿਚ ਨਹੀਂ ਸੀ ਰਹੀ। ਅੰਦਰ ਜਾ ਕੇ ਉਹ ਭੁੰਜੇ ਹੀ, ਕੰਧ ਨਾਲ੍ਹ ਢੋਅ ਲਾ ਕੇ ਬਹਿ ਗਈ।

ਕਿੰਨਾ ਚਿਰ ਰਾਧੋ ਨੂੰ ਅੰਦਰ ਕੁਝ ਨਾ ਦਿਸਿਆ। ਫੇਰ ਉਹ ਅੱਖਾਂ ਪਾੜ ਪਾੜ ਕੇ ਛੱਤ ਵੱਲ ਵੇਖਣ ਲੱਗ ਪਈ। ਵਿਚਕਾਰਲੇ ਗਾਡਰ ਨਾਲ੍ਹ ਰੰਗ-ਬਰੰਗੀਆਂ ਲੀਰਾਂ ਦੀਆਂ ਘੁੱਗੀਆਂ ਲਟਕ ਰਹੀਆਂ ਸਨ, ਉਹਨਾਂ ਦੀਆਂ ਕਾਲ੍ਹੀ ਲੋਗੜੀ ਦੀਆਂ ਅੱਖਾਂ ਵਿਚੋਂ ਉਹਨੂੰ ਰੱਤੋ ਦੀਆਂ ਅੱਖਾਂ ਦਾ ਝੌਲ੍ਹਾ ਪਿਆ। ਤੇ ਓਵੇਂ ਓਪਰੀ ਨਿਗਾਹ ਝਾਕਦਿਆਂ ਉਹ ਬੈਠੀ ਬੇਸੁਧ ਹੋ ਗਈ। ਫੇਰ ਸਾਰੀ ਰਾਤ ਬੇਸੁਧ ਪਈ ਰਹੀ। ਠੇਕੇਦਾਰ ਨੇ ਮੰਡੀਓਂ ਡਾਕਟਰ ਬੁਲਾਇਆ ਪਰ ਰਾਧੋ ਨੂੰ ਹੋਸ਼ ਨਾ ਆਈ।

ਤੇ ਅਗਲੇ ਦਿਨ ਲੋਕਾਂ ਨੇ ਰਾਧੋ ਨੂੰ ਰੱਤੋ ਵਾਂਗ ਚੀਕਾਂ ਮਾਰਦਿਆਂ ਸੁਣਿਆ। ਓਵੇਂ, ਠੇਕੇਦਾਰ ਦੇ ਪੁੱਤ ਪਿਟਦਿਆਂ ਤੇ ਗਾਲ੍ਹਾਂ ਕਢਦਿਆਂ ਸੁਣਿਆ। ਠੇਕੇਦਾਰ ਨੇ ਚੰਗੇ ਤੋਂ ਚੰਗੇ ਡਾਕਟਰ ਲਿਆਂਦੇ ਪਰ ਰਾਧੋ ਦੀ ਕਸਰ ਸਗੋਂ ਵਧਦੀ ਗਈ। ਉਹ ਕੇਸੂ ਦਾ ਨਾਂ ਲੈ ਲੈ ਕੇ ਉਹਦੇ ਪੁੱਤਾਂ ਦਾ ਸਿਆਪਾ ਕਰਦੀ, ਗਾਲ੍ਹਾਂ ਕਢਦੀ। ਬਿੰਦ-ਝੱਟ ਹੋਸ਼ ਵਿਚ ਆਉਂਦੀ, ਫੇਰ ਬੇਸੁਧ ਹੋ ਜਾਂਦੀ।

ਪਿੰਡ ਦੀਆਂ ਸਿਆਣੀਆਂ ਤੀਵੀਆਂ ਆਖਦੀਆਂ ਸਨ ਉਹਨੂੰ ਰੱਤੋ ਦੀ ਕਸਰ ਹੋ ਗਈ ਸੀ।

**ਪਿਛਲੇ ਅੰਕ ਦੀ ਸੋਧ**

ਸ਼੍ਰੀਮਤੀ ਮਨਜੀਤ ਕੌਰ ਸੁਪਤਨੀ ਸ਼੍ਰੀ ਗੁਲਜ਼ਾਰ ਸਿੰਘ ਵੱਲੋਂ ਆਈ ਸਹਾਇਤਾ ਸਬੰਧੀ ਗਲਤ ਜਾਣਕਾਰੀ ਛਪਣ ਤੇ ਅਦਾਰਾ ਖਿਮਾ ਦਾ ਜਾਚਕ ਹੈ।

# ਖਬਰ ਹੈ ਕਿ

*ਔਰਤਾਂ ਨੂੰ ਨਿਰੋਗ ਕਰਨ ਲਈ ਪੁਜਾਰੀ ਕਿੱਲਾਂ ਵਾਲੇ ਬੂਟ ਪਾ ਕੇ ਉਨ੍ਹਾਂ ਦੇ ਉੱਪਰ ਤੁਰਦਾ ਹੈ*

ਕੋਇੰਬਟੂਰ, 5 ਮਾਰਚ- ਜ਼ਿਲੇ ਦੇ ਇਕ ਮੰਦਰ ਵਿਚ ਪੁਜਾਰੀ ਵੱਲੋਂ ਔਰਤਾਂ ਉਪਰ ਕਿੱਲਾਂ ਵਾਲੇ ਬੂਟ ਪਾ ਕੇ ਲੰਘਣ ਦੀ ਪ੍ਰਥਾ ...ਹੈ...ਪੂਚੀਏਰ ਵਿਚ ।...ਮਹਾਂਸ਼ਿਵਰਾਤਰੀ ਦੇ ਦਿਨ...ਬਾਰੇ ਮਾਨਤਾ ਹੈ ਕਿ ਅਜਿਹਾ ਕਰਨ ਨਾਲ ਔਰਤਾਂ ਦੇ ਸਾਰੇ ਰੋਗ ਦੂਰ ਹੋ ਜਾਂਦੇ ਹਨ...

ਇਸ ਕੁਰੀਤੀ ਦਾ ਇਤਿਹਾਸ, ਇਲਾਕੇ ਦੇ ਇਕ ਵਿਸ਼ੇਸ਼ ਭਾਈਚਾਰੇ ਨਾਲ ਜੁੜਿਆ ਹੈ ਪਰ ਹੌਲੀ ਹੌਲੀ ਹੋਰ ਵਰਗਾਂ ਵਿਚ ਪ੍ਰਚੱਲਿਤ ਹੋ ਗਿਆ। ਇਨ੍ਹਾਂ ਲੋਕਾਂ ਦਾ ਵਿਸ਼ਵਾਸ਼ ਹੈ ਕਿ ਪੁਜਾਰੀ ਕਿੱਲਾਂ ਵਾਲੇ ਬੂਟ ਪਾ ਕੇ ਜਦੋਂ ਲੇਟੀ ਹੋਈ ਔਰਤ ਉਪਰੋਂ ਲੰਘਦਾ ਹੈ, ਉਸ ਦੇ ਅਨੇਕਾਂ ਰੋਗਾਂ ਤੇ ਬਾਂਝਪੁਣੇ ਦਾ ਇਲਾਜ ਹੋ ਜਾਂਦਾ ਹੈ। ਇਸ ਪ੍ਰਥਾ ਦੀ ਮਹਿਲਾ ਸੰਗਠਨਾਂ ਅਤੇ ਡਾਕਟਰੀ ਭਾਈਚਾਰੇ ਨੇ ਸਖਤ ਨਿੰਦਿਆ ਕੀਤੀ ਅਤੇ ਇਸ ਦਾ ਵਿਰੋਧ ਕੀਤਾ ਹੈ।....

*ਡਾਇਣ ਹੋਣ ਦੇ ਸ਼ੱਕ 'ਚ ਔਰਤ ਨੂੰ ਕੁੱਟ-ਕੁੱਟ ਕੇ ਮਾਰ ਦਿੱਤਾ*

ਪਟਨਾ: ਮਧੁਬਨੀ ਜ਼ਿਲੇ ਦੇ ਕੌਰ ਪਿੰਡ 'ਚ ਭੜਕੇ ਪਿੰਡ ਵਾਸੀਆਂ ਨੇ ਇਕ ਔਰਤ ਨੂੰ ਡਾਇਣ ਹੋਣ ਦੇ ਸ਼ੱਕ 'ਚ ਬੇਰਹਿਮੀ ਨਾਲ ਕੁੱਟ ਕੇ ਮਾਰ ਦਿੱਤਾ।

ਪੁਲਸ ਸੂਤਰਾਂ ਮੁਤਾਬਕ 50 ਸਾਲਾ ਸੁਦਾਮਾ ਦੇਵੀ ਦਾ ਪਿੰਡ ਵਾਲਿਆਂ ਨੇ ਡਾਇਣ ਸਮਝਕੇ ਸਮਾਜਿਕ ਬਾਈਕਾਟ ਕੀਤਾ ਹੋਇਆ ਸੀ। ਪਿੰਡ 'ਚ ਜਦੋਂ ਕਦੇ ਕਿਸੇ ਬੱਚੇ ਦੀ ਮੌਤ ਹੁੰਦੀ ਜਾਂ ਕੋਈ ਬਿਮਾਰ ਹੁੰਦਾ ਤਾਂ ਇਸ ਦੇ ਲਈ ਸੁਦਾਮਾ ਦੇਵੀ ਨੂੰ ਹੀ ਜ਼ਿਮੇਵਾਰ ਠਹਿਰਾਇਆ ਜਾਂਦਾ ਸੀ। ਪੁਲਸ ਦੇ ਇਕ ਉਚ-ਅਧਿਕਾਰੀ ਨੇ ਦੱਸਿਆ ਕਿ ਪਿੰਡ ਦੀ ਇਕ ਲੜਕੀ ਪਿਛਲੇ ਕਈ ਦਿਨਾਂ ਤੋ ਬਿਮਾਰ ਸੀ। ਲੋਕਾਂ ਦਾ ਕਹਿਣਾ ਸੀ ਕਿ ਸੁਦਾਮਾ ਦੇਵੀ ਦੇ ਜਾਦੂ-ਟੂਣੇ ਦੇ ਅਸਰ ਨਾਲ ਹੀ ਲੜਕੀ ਬੀਮਾਰ ਹੈ। ਪਿੰਡ ਵਾਲਿਆਂ ਨੇ ਸੁਦਾਮਾ ਦੇਵੀ ਨੂੰ ਇਸ ਬੀਮਾਰ ਲੜਕੀ ਨੂੰ ਠੀਕ ਕਰਨ ਲਈ ਕਿਹਾ। ਸੁਦਾਮਾ ਦੇਵੀ ਨੇ ਲੋਕਾਂ ਨੂੰ ਕਿਹਾ ਕਿ ਉਸ ਨੂੰ ਜਾਣ ਬੁੱਝ ਕੇ ਡਾਇਣ ਕਿਹਾ ਜਾ ਰਿਹਾ ਹੈ। ਉਸਦਾ ਇਸ ਲੜਕੀ ਦੀ ਬੀਮਾਰੀ ਨਾਲ ਕੋਈ ਸਬੰਧ ਨਹੀਂ ਹੈ। ...ਪਿੰਡ ਵਾਲਿਆਂ ਦਾ ਗੁੱਸਾ ਠੰਡਾ ਨਹੀਂ ਹੋਇਆ। ਲੜਕੀ ਦੇ ਠੀਕ ਨਾ ਹੋਣ 'ਤੇ ਪਿੰਡ ਵਾਲਿਆਂ ਨੇ ਸੁਦਾਮਾ ਨੂੰ ਲਾਠੀਆਂ-ਡੰਡਿਆਂ ਨਾਲ ਕੁੱਟ ਕੁੱਟ ਕੇ ਬੇਹੋਸ਼ ਕਰ ਦਿੱਤਾ। ਕੁੱਟਣ ਤੋਂ ਪਹਿਲਾਂ ਸੁਦਾਮਾ ਦੇਵੀ ਨੂੰ ਜ਼ਹਿਰ ਮਿਲਾ ਕੇ ਪਾਣੀ ਪੀਣ ਲਈ ਮਜ਼ਬੂਰ ਕੀਤਾ ਗਿਆ। ਜਦੋਂ ਉਸ 'ਤੇ ਜ਼ਹਿਰ ਦਾ ਅਸਰ ਵਧਣ ਲੱਗਾ ਤਾਂ ਪਿੰਡ ਵਾਲਿਆਂ ਨੇ ਉਸਦੀ ਬੇਰਹਿਮੀ ਨਾਲ ਪਿਟਾਈ ਕੀਤੀ ਤੇ ਸੁਦਾਮਾ ਦੇਵੀ ਨੇ ਮੌਕੇ 'ਤੇ ਹੀ ਦਮ ਤੋੜ ਦਿੱਤਾ।

*ਜੱਗਬਾਣੀ 'ਚੋਂ ਧੰਨਵਾਦ ਸਹਿਤ*

*ਟੂਣੇ ਟੋਟਕੇ ਦੇ ਸ਼ੱਕ 'ਚ ਮਾਂ ਨੂੰ ਹੀ ਮਾਰ ਦਿੱਤਾ*

ਠਾਣੇ,12 ਜਨਵਰੀ ਯੂ.ਐਨ.ਆਈ.-ਮਹਾਂਰਾਸ਼ਟਰ ਦੇ ਠਾਣੇ ਜ਼ਿਲੇ ਵਿਚ ਇਕ ਆਦੀਵਾਸੀ ਦਿਹਾਤੀ ਨੌਜਵਾਨ ਨੇ ਕੱਲ ਇਥੇ ਟੂਣੇ ਟੋਟਕੇ ਦੇ ਸ਼ੱਕ ਹੇਠ ਆਪਣੀ ਮਾਂ ਦੀ ਹੀ ਹੱਤਿਆ ਕਰ ਦਿਤੀ। ਪੁਲਸ ਨੇ ਅੱਜ ਇਥੇ ਦੱਸਿਆ ਕਿ ਭਾਸਕਰ ਹਰੀ ਨਾਮੀ ਇਕ ਨੌਜਵਾਨ ਨੂੰ ਸ਼ੱਕ ਸੀ ਕਿ ਉਸ ਦੀ ਮਾਂ ਟੂਣੇ-ਟੋਟਕੇ ਕਰਦੀ ਹੈ ਤਾਂ ਜੋ ਭਾਸਕਰ ਦਾ ਵਿਆਹ ਨਾ ਹੋ ਸਕੇ। ਕਲ ਭਾਸਕਰ ਨੇ ਕਿਸੇ ਭਾਰੀ ਵਸਤੂ ਨਾਲ ਆਪਣੀ ਮਾਂ ਦੇ ਸਿਰ ਉਪਰ ਵਾਰ ਕੀਤਾ। ਪੁਲਸ ਨੇ ਕਤਲ ਦਾ ਮਾਮਲਾ ਦਰਜ ਕਰ ਲਿਆ ਅਤੇ ਭਾਸਕਰ ਨੂੰ ਗ੍ਰਿਫਤਾਰ ਕਰ ਲਿਆ ਹੈ।

*ਗੋਲਕ ਦਾ ਜਿੰਦਰਾ ਟੁੱਟਾ*

ਪਟਿਆਲਾ: 3 ਦਸੰਬਰ, ਪੱਤਰ ਪ੍ਰੇਰਕ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆਉਂਦੇ ਗੁਰਦੁਆਰਾ ਸਾਹਿਬ ਧਬਲਾਨ ਵਿਖੇ ਅੱਜ ਸਵੇਰੇ 4 ਵਜੇ 7-8 ਚੋਰਾਂ ਵੱਲੋਂ ਗੋਲਕਾਂ ਤੋੜਨ ਦੀ ਕੋਸ਼ਿਸ਼ ਗੁਰਦੁਆਰਾ ਸਾਹਿਬ ਦੇ ਮੁਲਾਜ਼ਮਾਂ ਵਲੋਂ ਨਾਕਾਮ ਕਰ ਦਿੱਤੀ ਗਈ। ਇਹ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਮੈਂਬਰ ਸ੍ਰ.ਜੋਗਿੰਦਰ ਸਿੰਘ ਪੰਜਰਥ ਨੇ ਕਿਹਾ ਕਿ ਅੱਜ ਸਵੇਰੇ ...ਗੁਰਦੁਆਰਾ ਸਾਹਿਬ ਦੀ ਗੋਲਕ ਦਾ ਜਿੰਦਰਾ ਭੰਨ ਲਿਆ ਤੇ ਉਥੇ ਨਿਗਰਾਨੀ ਲਈ ਰੱਖੇ ਦੋ ਮੁਲਾਜ਼ਮਾਂ ਦੇ ਰੌਲਾ ਪਾਉਣ ਕਰਕੇ ਇਲਾਕੇ ਦੇ ਲੋਕ ਇਕੱਠੇ ਹੋ ਗਏ ਤਾਂ ਚੋਰ ਭੱਜ ਗਏ, ਉਨ੍ਹਾਂ ਦੱਸਿਆ ਕਿ ਇਸ ਬਾਰੇ ਅਸੀਂ ਪੁਲਿਸ ਵਿਚ ਇਤਲ਼ਾਹ ਦੇ ਦਿੱਤੀ ਹੈ।

*ਖਾੜੀ ਜੰਗ ਕਾਰਨ ਗੁਲਮਰਗ ਦੀ ਚਿੱਟੀ ਦੁੱਧ ਬਰਫ ਦੇ ਕਾਲਾ ਹੋਣ ਦਾ ਖਤਰਾ*

ਗੁਲਮਰਗ, 22 ਮਾਰਚ(ਆਈ.ਏ.ਐਨ.ਐਸ.)-ਕਸ਼ਮੀਰ ਦੀ ਖੂਬਸੂਰਤ ਥਾਂ ਗੁਲਮਰਗ ਭਾਵੇਂ ਇਰਾਕ ਤੋਂ ਹਜ਼ਾਰਾਂ ਮੀਲ ਦੂਰ ਹੈ ਪਰ ਜੰਗ ਕਾਰਨ ਇਥੋਂ ਦੇ ਸੈਲਾਨੀ ਕਾਰੋਬਾਰੀਆਂ ਵਿਚ ਮਾਯੂਸੀ ਛਾਈ ਹੋਈ ਹੈ। ਇਰਾਕ ਤੋਂ ਨਿਕਲਦੇ ਜ਼ਹਿਰੀਲੇ ਧੂੰਏਂ ਦੇ ਅਸਰ ਕਾਰਨ ਗੁਲਮਰਗ ਦੀ ਬਰਫ ਦੇ ਕਾਲਾ ਪੈ ਜਾਣ ਦਾ ਖਤਰਾ ਮੁੜ ਤੋਂ ਪੈਦਾ ਹੋ ਗਿਆ ਹੈ। 1991 ਦੀ ਖਾੜੀ ਜੰਗ ਦੇ ਦੌਰਾਨ ਵੀ ਗੁਲਮਰਗ ਦੀ ਬਰਫ ਕਾਲੀ ਹੋ ਗਈ ਸੀ। ਉਦੋਂ ਤੇਲ ਦੇ ਖੂਹਾਂ ਵਿਚੋਂ ਸੰਘਣਾ ਕਾਲਾ ਧੂੰਆਂ ਨਿਕਲਣ ਕਾਰਨ ਬਰਫ ਉਤੇ ਮਾੜਾ ਅਸਰ ਪਿਆ ਸੀ। ਮਾਹਿਰਾਂ ਦਾ ਕਹਿਣਾ ਹੈ ਕਿ ਇਸ ਵਾਰ ਵੀ ਇਰਾਕੀ ਧੂੰਆਂ ਗੁਲਮਰਗ ਪਹੁੰਚ ਸਕਦਾ ਹੈ। ਸਕੀਇੰਗ ਉਤੇ ਪੀ ਮਾੜਾ ਅਸਰ ਪੈਣ ਦੀ ਸੰਭਾਵਨਾ ਹੈ।

*ਜੱਗ ਬਾਣੀ ਚੋਂ ਧੰਨਵਾਦ ਸਹਿਤ*

*ਟਿੱਡੀ ਦਲ ਦੇ ਖਾਤਮੇ ਲਈ ਸੱਪ, ਡੱਡੂ ਤੇ ਚਿੜੀਆਂ ਮੰਗੀਆਂ*

ਪੇਈਚਿੰਗ: ਰਾਇਟਰਜ਼: ਪੱਛਮੀ ਚੀਨ ਦੇ ਕਿਸਾਨਾਂ ਵੱਲੋਂ ਟਿੱਡੀ ਦਲ ਦੇ ਖਾਤਮੇ ਲਈ 5000 ਸੱਪਾਂ, 20 ਹਜ਼ਾਰ ਚਿੜੀਆਂ ਤੇ 2 ਲੱਖ ਡੱਡੂਆਂ ਦੀ ਮੰਗ ਕੀਤੀ ਗਈ ਹੈ। ਇਹ ਜਾਣਕਾਰੀ ਜਿਨਹੂਆ ਖਬਰ ਏਜੰਸੀ ਵੱਲੋਂ ਦਿੱਤੀ ਗਈ। ਏਜੰਸੀ ਨੇ ਬੀ. ਫੂਬਿਨ ਦੇ ਹਵਾਲੇ ਨਾਲ ਦਿਤੀ ਖਬਰ 'ਚ ਕਿਹਾ ਹੈ ਕਿ ਟਿੱਡੀ ਦਲ ਦੇ ਖਾਤਮੇ ਲਈ ਵਾਯੂਮੰਡਲ ਨੂੰ ਪ੍ਰਦੂਸ਼ਿਤ ਕਰਨ ਵਾਲੀਆਂ ਕੀਟਨਾਸ਼ਕਾਂ ਦੀ ਵਰਤੋਂ ਦੇ ਮੁਕਾਬਲੇ ਸੱਪਾਂ, ਡੱਡੂਆਂ ਆਦਿ ਦੀ ਮਦਦ ਨਾਲ ਟਿੱਡੀ ਦਲ ਖਤਮ ਕਰਨ ਦਾ ਤਰੀਕਾ ਕਾਫੀ ਵਧੀਆ ਹੈ। ਬੀ. ਨੇ ਕਿਹਾ ਕਿ ਭਾਵੇਂ ਏਨੀ ਗਿਣਤੀ 'ਚ ਡੱਡੂ ਸਪਲਾਈ ਕਰਨੇ ਔਖੇ ਹਨ, ਪਰ ਜੇ ਦੇਸ਼ ਦਾ ਹਰੇਕ ਰੈਸਟੋਰੈਂਟ ਰੋਜ਼ਾਨਾ ਮਾਰੇ ਜਾਣ ਵਾਲੇ ਡੱਡੂਆਂ 'ਚੋਂ ਇਕ ਘੱਟ ਕਰ ਦੇਵੇ ਤਾਂ ਇਹ ਗਿਣਤੀ ਸਹਿਜੇ ਹੀ ਪੂਰੀ ਕੀਤੀ ਜਾ ਸਕਦੀ ਹੈ। ਚੀਨ ਦੇ ਕਈ ਭਾਵਾਂ 'ਚ ਟਿੱਡੀ ਦਲ ਦੇ ਖਾਤਮੇ ਲਈ ਮੁਰਗੀਆਂ ਤੇ ਬੱਤਖਾਂ ਦੀ ਵੀ ਮਦਦ ਲਈ ਜਾਂਦੀ ਹੈ।

*ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ*

*ਚਾਨਣ ਉਗਲਦੇ ਤਾਰੇ ਦਾ ਕੀਤਾ ਜਾ ਰਿਹਾ 'ਕੈਟ ਸਕੈਨ'*

ਬਾਲਟੀਮੋਰ, 28 ਮਾਰਚ(ਭਾਸ਼ਾ)-ਪੁਲਾੜ ਵਿਚ ਦੂਰ ਸਥਿਤ ਇਕ ਤਾਰੇ ਦੀ ਚਕਾਚੌਂਧ ਨੇ ਆਪਣੇ ਅਸਧਾਰਨ ਖਾਸੇ ਬਾਰੇ ਕੁਝ ਸੁਰਾਗ ਦਿਤੇ ਹਨ। ਤਾਰਾ ਵਿਗਿਆਨੀਆਂ ਨੇ ਹੱਬਲ ਬ੍ਰਹਿਮੰਡ ਦੂਰਬੀਨ ਨਾਲ ਇਸ ਤਾਰੇ ਦੀਆਂ ਫੋਟੋਆਂ ਲੈਣ ਦੇ ਨਾਲ ਨਾਲ ਮੈਡੀਕਲ ਵਿਚ ਵਰਤੇ ਜਾਣ ਵਾਲੇ 'ਕੈਟ ਸਕੈਨ' ਦਾ ਵੀ ਸਹਾਰਾ ਲਿਆ ਅਤੇ ਉਨ੍ਹਾਂ ਨੂੰ 'ਨੋਵਾ' ਨਾਂ ਦੀ ਪੁਲਾੜ ਘਟਨਾ ਬਾਰੇ ਕੁਝ ਸੁਰਾਗ ਹੱਥ ਲੱਗ ਗਏ। 'ਵੀ.838 ਮੋਨੋਟੇਰੋਟਿਸ' ਨਾਂ ਦੇ ਇਸ ਤਾਰੇ ਨੇ ਜਨਵਰੀ, 2002 ਵਿਚ ਸਾਡੀ ਆਕਾਸ਼ ਗੰਗਾ ਦੇ ਤਾਰੇ ਸੂਰਜ ਦੇ ਮੁਕਾਬਲੇ 6 ਲੱਖ ਗੁਣਾ ਵਧ ਚਾਨਣ ਛੱਡਿਆ। ਇਸ ਤਾਰੇ ਤੋਂ ਅਸਥਾਈ ਰੂਪ ਨਾਲ ਨਿਕਲੇ ਇਸ ਮਹਾਂਚਕਾਚੌਂਧ ਵਾਲੇ ਚਾਨਣ 'ਯੂਨੀਕਾਰਨ' (ਆਕਾਸ਼ ਗੰਗਾ ਵਿਚ ਸਭ ਤੋਂ ਵੱਧ ਚਮਕ ਵਾਲਾ ਚਾਨਣ) ਕਿਹਾ ਜਾਂਦਾ ਹੈ।

ਸਪੇਸ ਟੈਲੀਸਕੋਪ ਸਾਇੰਸ ਇਸਟੀਚਿਊਟ ਦੇ ਪ੍ਰਮੁੱਖ ਭਾਸ਼ਾ ਵਿਗਿਆਨੀ ਹੈਵਾਰਡ ਬਾਂਡ ਨੇ ਕਿਹਾ ਕਿ ਤਾਰੇ ਤੋਂ ਨਿਕਲ ਰਿਹਾ ਮਹਾਚਾਨਣ ਜਿਵੇਂ ਜਿਵੇਂ ਉਸ ਦੇ ਆਲੇ-ਦੁਆਲੇ ਛਾਈ ਮਿੱਟੀ ਨੂੰ ਚੁੰਧਿਆਉਂਦਾ ਰਿਹਾ, ਅਸੀਂ ਉਸ ਵਿਚ ਲਗਾਤਾਰ ਹੋ ਰਹੀ ਤਬਦੀਲੀ ਨੂੰ ਨੋਟ ਕਰਦੇ ਰਹੇ। ਤਾਰਾ ਵਿਗਿਆਨੀ ਇਸ ਤਾਰੇ ਦੇ ਅਸਧਾਰਨ ਗੁਣ ਨੂੰ ਦੇਖ ਕੇ ਹੈਰਾਨ ਹਨ ਅਤੇ ਉਹ ਹੁਣ ਅਧਿਐਨ ਵਿਚ ਰੁੱਝੇ ਹੋਏ ਹਨ।

*ਜੱਗ ਬਾਣੀ 'ਚੋਂ ਧੰਨਵਾਦ ਸਹਿਤ*

*ਮੰਗਲ ਗ੍ਰਹਿ ਦੀ ਸਤਹਿ ਦੇ ਹੇਠਾਂ ਜੰਮੀ ਹੋਈ ਬਰਫ ਮਿਲੀ*

ਵਾਸ਼ਿੰਗਟਨ, 27 ਮਈ (ਰਾਇਟਰਜ਼)ਨਾਸਾ ਦੀ ਮੰਗਲ ਗ੍ਰਹਿ ਬਾਰੇ ਪੁਲਾੜ ਨੀਝਸ਼ਾਲਾ ਨੇ ਇਸ ਲਾਲ ਗ੍ਰਹਿ ਦੀ ਉਪਰਲੀ ਸਤਹਿ ਦੇ ਹੇਠਾਂ ਬਰਫ ਜੰਮੇ ਹੋਣ ਦੇ ਸੰਕੇਤ ਦਿੱਤੇ ਹਨ। ਵਿਗਿਆਨੀਆਂ ਦਾ ਕਹਿਣਾ ਹੈ ਕਿ ਇਸ ਜਾਣਕਾਰੀ ਦੇ ਨਾਲ ਇਸ ਗ੍ਰਹਿ ਬਾਰੇ ਅਗਲੇਰੀ ਖੋਜ ਵਿਚ ਬਹੁਤ ਮਦਦ ਮਿਲੇਗੀ।

ਬਹੁਤੇ ਤਾਰਾ ਵਿਗਿਆਨੀਆਂ ਦਾ ਖਿਆਲ ਹੈ ਕਿ ਕਿਸੇ ਵੇਲੇ ਮੰਗਲ ਗ੍ਰਹਿ ਦੀ ਸਤਹਿ ਉਤੇ ਬਰਫ ਬਹੁਤ ਜ਼ਿਆਦਾ ਪਈ ਸੀ ਪ੍ਰੰਤੂ ਉਨ੍ਹਾਂ ਵਿਚ ਇਸ ਗੱਲ 'ਤੇ ਅਸਹਿਮਤੀ ਸੀ ਕਿ ਇਹ ਪਾਣੀ ਆਖਰ ਗਿਆ ਕਿੱਥੇ। ਮੈਗਜ਼ੀਨ ਸਾਇੰਸ ਦੇ ਇਸ ਹਫਤੇ ਛਪਣ ਵਾਲੇ ਅੰਕ ਵਿਚ ਪ੍ਰਕਾਸ਼ਤ ਹੋਣ ਵਾਲੇ ਇਕ ਖੋਜ ਪੱਤਰ ਵਿਚ ਇਨ੍ਹਾਂ ਸਾਰੇ ਸੁਆਲਾਂ ਦਾ ਜਵਾਬ ਮਿਲਣ ਦੀ ਸੰਭਾਵਨਾ ਹੈ। ਮੰਗਲ ਗ੍ਰਹਿ ਦੇ ਸਤਹਿ ਦੇ ਥੱਲੇ ਪਾਣੀ ਤੋਂ ਜੰਮੀ ਬਰਫ ਸਾਡੀ ਇਹ ਗੱਲ ਜਾਨਣ ਵਿਚ ਮਦਦ ਕਰੇਗੀ ਕਿ ਮੰਗਲ ਗ੍ਰਹਿ ਕਿਵੇਂ ਵਿਕਸਤ ਹੋਇਆ ਅਤੇ ਭਵਿੱਖ ਵਿਚ ਇਸ ਗ੍ਰਹਿ 'ਤੇ ਜੀਵਨ ਦੀਆਂ ਕੀ ਸੰਭਾਵਨਾਵਾਂ ਹੋ ਸਕਦੀਆਂ ਹਨ।

ਮੰਗਲ ਗ੍ਰਹਿ ਦੀ ਸਤਹਿ 'ਤੇ ਮਿਲਣ ਵਾਲੇ ਰਸਾਇਣਕ ਤੱਤਾਂ ਅਤੇ ਖਣਿਜਾਂ ਦਾ ਪਤਾ ਲਾਉਣ ਲਈ ਵਿਸ਼ੇਸ਼ ਤੌਰ 'ਤੇ ਭੇਜੀ ਗਈ ਪੁਲਾੜ ਨੀਝਸ਼ਾਲਾ ਨੂੰ ਖੋਜ ਦੌਰਾਨ ਹਾਈਡਰੋਜਨ ਦਾ ਤੱਤ ਵੀ ਮਿਲਿਆ ਹੈ ਜੋ ਇਸ ਗ੍ਰਹਿ ਦੀ ਸਤਹਿ ਦੇ ਹੇਠਾਂ ਬਰਫ ਦੇ ਰੂਪ ਵਿਚ ਨਜ਼ਰ ਪੈਂਦਾ ਹੈ।

ਇਸ ਉਪਗ੍ਰਹਿ ਦੀਆਂ ਲਈਆਂ ਗਈਆਂ ਤਸਵੀਰਾਂ ਵਿਚ ਇਸ ਦੀ ਸਤਹਿ ਬਹੁਤ ਠੰਢੀ ਅਤੇ ਪਥਰੀਲੀ ਨਜ਼ਰ ਆਉਂਦੀ ਹੈ। ਹਾਲ ਵਿਚ ਹੀ ਮੰਗਲ ਗ੍ਰਹਿ ਉਤੇ ਝੱਖੜ ਚੱਲਣ ਦੀਆਂ ਤਸਵੀਰਾਂ ਵੀ ਲਈਆਂ ਗਈਆਂ ਹਨ।

---

..... ਸਫ਼ਾ 32 ਦੀ ਬਾਕੀ

"ਕਿਉਂ ਲੁਕਾਈ ਹੈ...?' ਅਸੀਂ ਅਗਲਾ ਸਵਾਲ ਕੀਤਾ।

"ਬਾਬੇ ਨੇ ਕਿਹਾ ਸੀ ਕਿ ਜੇ ਤੇਰਾ ਆਦਮੀ ਸ਼ਰਾਬ ਪੀਣ ਤੋਂ ਬਿਲਕੁਲ ਨਾ ਰੁਕੇ ਤਾਂ ਸ਼ਰਾਬੀ ਹੋਏ ਦੇ ਸਿਰ 'ਚ ਧੂੜ ਕੇ ਠੰਡੇ ਪਾਣੀ ਨਾਲ ਕੇਸ਼ੀ ਇਸ਼ਨਾਨ ਕਰਵਾ ਦੇਵੀਂ।"

ਤਾਂ ਕਿੱਥੇ ਹੈ ਉਹ ਪੰਜਵੀਂ ਪੁੜੀ? ਅਸੀਂ ਮੰਗ ਕੀਤੀ। ਉਹ ਪੰਜਵੀਂ ਪੁੜੀ ਲੈ ਆਈ। ਜਦੋਂ ਅਸੀਂ ਪੁੜੀ ਖੋਲ੍ਹੀ ਤਾਂ ਭਬੂਤੀ ਦੇ ਵਿਚ ਸੋਡੀਅਮ ਮੈਟਲ ਦੇ ਟੁਕੜੇ ਦੇਖ ਕੇ ਅਸੀਂ ਹੱਕੇ-ਬੱਕੇ ਰਹਿ ਗਏ। ਦੂਸਰੇ ਪਾਸੇ ਅਸੀਂ ਖੁਸ਼ੀ ਮਹਿਸੂਸ ਕੀਤੀ ਕਿ ਇੱਥੇ ਪਹੁੰਚ ਕੇ ਅਸੀਂ ਇਕ ਕੀਮਤੀ ਜਾਨ ਬਚਾ ਲਈ ਹੈ। ਜੇ ਇਹ ਪੰਜਵੀਂ ਪੁੜੀ ਅਮਰੀਕ ਦੇ ਸਿਰ 'ਚ ਧੂੜ ਕੇ ਉਪਰੋਂ ਪਾਣੀ ਪਾ ਦਿੱਤਾ ਜਾਂਦਾ ਤਾਂ ਅੱਗ ਲੱਗਣ ਨਾਲ ਅਮਰੀਕ ਸਿੰਘ ਦੀ ਜਾਨ ਵੀ ਜਾ ਸਕਦੀ ਸੀ ਅਤੇ ਇਹ ਪਰਿਵਾਰ 'ਤੇ ਹੋਰ ਵੀ ਮੁਸੀਬਤਾਂ ਦੇ ਪਹਾੜ ਡਿੱਗ ਪੈਣੇ ਸਨ।

ਕੇਸ ਹੱਲ ਹੋ ਚੁੱਕਾ ਸੀ, ਪਰ ਅਸੀਂ ਆਪਣੇ ਕੀਤੇ ਵਾਅਦੇ ਅਨੁਸਾਰ ਅੱਗ ਲੱਗਣ ਦਾ ਭੇਤ ਜ਼ਾਹਿਰ ਨਹੀਂ ਕੀਤਾ। ਸਗੋਂ ਪਰਿਵਾਰ ਨੂੰ ਕੁਝ ਕੀਮਤੀ ਸੁਝਾਅ ਦਿੱਤੇ ਕਿ ਮੁਖੀ ਸ਼ਰਾਬ ਤਿਆਗੇ ਤਾਂ ਘਰ 'ਚ ਕਦੇ ਗੈਰ-ਕੁਦਰਤੀ ਅੱਗ ਨਹੀਂ ਲੱਗੇਗੀ ਅਤੇ ਅਸੀਂ ਉਸਨੂੰ ਕਿਹਾ ਕਿ ਉਹ ਘਰ ਦੀ ਸੁੱਖ-ਸ਼ਾਂਤੀ ਲਈ ਕਦੇ ਕਿਸੇ ਬਾਬੇ ਕੋਲ ਨਹੀਂ ਜਾਵੇਗੀ। ਨਾਲ ਹੀ ਸੁਝਾਅ ਦਿੱਤਾ ਕਿ ਅੱਜ ਦੇ ਜ਼ਮਾਨੇ 'ਚ ਲੜਕੀਆਂ ਲੜਕਿਆਂ ਨਾਲੋਂ ਘੱਟ ਨਹੀਂ ਹਨ। 4-5 ਸਾਲ ਬੀਤ ਗਏ ਹਨ ਹੁਣ ਇਹ ਪਰਿਵਾਰ ਸੁਖੀ ਵੱਸ ਰਿਹਾ ਹੈ।

ਦਲਜੀਤ ਸਿੰਘ, ਚੌਕ ਮਹਿਤਾ।

# ਜਗਿਆਸਾ

*? ਕੀ ਛੇਵੀ ਗਿਆਨ ਇੰਦਰੀ ਵੀ ਹੁੰਦੀ ਹੈ, ਜੇ ਹੁੰਦੀ ਹੈ ਤਾਂ ਇਸ ਬਾਰੇ ਦੱਸਿਆ ਜਾਵੇ।*

*ਗੀਤੂ, ਮੁਕਤਸਰ*

- ਸੁਬ੍ਹਾ ਤੋਂ ਲੈ ਕੇ ਰਾਤ ਤੱਕ ਸਾਡੇ ਦਿਮਾਗ ਤੱਕ ਅਨੇਕਾਂ ਸੰਚਾਰ ਪ੍ਰਣਾਲੀਆਂ ਰਾਹੀਂ ਸੂਚਨਾ ਪਹੁੰਚਦੀ ਰਹਿੰਦੀ ਹੈ। ਧੁਨੀ ਸਬੰਧੀ ਰਗ ਲਗਭਗ 30000 ਰੇਸ਼ਿਆਂ ਦੀ ਬਣੀ ਹੁੰਦੀ ਹੈ। ਇਸੇ ਤਰ੍ਹਾਂ ਦ੍ਰਿਸ਼ਟੀ ਸਬੰਧੀ ਰਗ 900000 ਰੇਸ਼ਿਆਂ ਦੀ ਬਣੀ ਹੁੰਦੀ ਹੈ। ਇਕੱਲੀ ਸੁਨਣ ਵਾਲੀ ਇੰਦਰੀ ਇੱਕ ਸਕਿੰਟ ਵਿਚ ਹਜ਼ਾਰਾਂ ਸੁਨੇਹੇ ਲਿਆਉਂਦੀ ਰਹਿੰਦੀ ਹੈ। ਇੰਨੇ ਸੁਨੇਹਿਆਂ ਵਿਚੋਂ ਦਿਮਾਗ ਕੰਮ ਦੀ ਸੂਚਨਾ ਦੀ ਚੋਣ ਕਰਦਾ ਰਹਿੰਦਾ ਹੈ। ਕਿਉਂਕਿ ਮਨੁੱਖੀ ਦਿਮਾਗ ਇਕ ਸਕਿੰਟ ਵਿਚ ਪੰਜਾਹ ਤੋਂ ਵੱਧ ਸੁਨੇਹੇ ਗ੍ਰਹਿਣ ਕਰਨ ਦੀ ਸਮਰਥਾ ਨਹੀਂ ਰਖਦਾ। ਸੁਬ੍ਹਾ ਉਠਦੇ ਸਾਰ ਸਾਡਾ ਦਿਮਾਗ ਇਨ੍ਹਾਂ ਸਾਰੀਆਂ ਪ੍ਰਣਾਲੀਆਂ ਨੂੰ ਇਕਸੁਰ ਕਰਨ 'ਚ ਲੱਗ ਜਾਂਦਾ ਹੈ। ਕਿਉਂਕਿ ਹਰ ਪ੍ਰਣਾਲੀ ਦਾ ਸੁਨੇਹਾ ਲਿਆਉਣ ਦਾ ਆਪਣਾ ਵਿਸ਼ੇਸ਼ ਅੰਦਾਜ਼ ਹੁੰਦਾ ਹੈ। ਸਵਾਲ ਪੈਦਾ ਹੁੰਦਾ ਹੈ ਕਿ ਜਾਨਦਾਰ ਪ੍ਰਾਣੀ ਅਜਿਹੀਆਂ ਕਿੰਨੀਆਂ ਕੁ ਪ੍ਰਣਾਲੀਆਂ ਰੱਖਦੇ ਹਨ ਜਾਂ ਕਿੰਨੇ ਕੁ ਤਰੀਕਿਆਂ ਨਾਲ ਸੂਚਨਾਵਾਂ ਇਕੱਤਰ ਕਰਦੇ ਹਨ। ਸੂਚਨਾਵਾਂ ਇਕੱਤਰ ਕਰਨ ਵਾਲੀਆਂ ਇਨ੍ਹਾਂ ਪ੍ਰਣਾਲੀਆਂ ਨੂੰ ਅਸੀਂ ਗਿਆਨ ਇੰਦਰੀਆਂ ਕਹਿੰਦੇ ਹਾਂ। ਵਿਗਿਆਨੀਆਂ ਨੇ ਇਸ ਤਰ੍ਹਾਂ ਦੀਆਂ ਛੇ ਪ੍ਰਮੁੱਖ ਗਿਆਨ ਇੰਦਰੀਆਂ ਦੀ ਨਿਸ਼ਾਨਦੇਹੀ ਕੀਤੀ ਹੈ। ਇਨ੍ਹਾਂ ਵਿਚੋਂ ਪੰਜਾਂ ਬਾਰੇ ਅਸੀਂ ਸਾਰੇ ਜਾਣੂ ਹਾਂ ਜਿਵੇਂ ਦੇਖਣਾ, ਸੁਣਨਾ, ਚੱਖਣਾ, ਸੁੰਘਣ ਅਤੇ ਛੋਹਣਾ। ਪ੍ਰੰਤੂ ਇਕ ਛੇਵੀਂ ਗਿਆਨ ਇੰਦਰੀ ਵੀ ਹੈ ਜਿਸਨੂੰ "ਸਮਤੋਲ" ਵਜੋਂ ਜਾਣਿਆ ਜਾਂਦਾ ਹੈ। ਇਸ ਤੋਂ ਇਲਾਵਾ ਗੌਣ ਦਰਜੇ ਦੀਆਂ ਅਨੇਕਾਂ ਗਿਆਨ ਇੰਦਰੀਆਂ ਹਨ। ਮਿਸਾਲ ਵਜੋਂ ਇਕੱਲੀ ਛੋਹਣ ਸ਼ਕਤੀ ਵਿਚ ਹੀ ਬਹੁਤ ਘੱਟ ਛੋਹ ਮਹਿਸੂਸ ਕਰਨ, ਜ਼ਿਆਦਾ ਵੱਡੇ ਧੱਕੇ ਨੂੰ ਮਹਿਸੂਸ ਕਰਨ ਅਤੇ ਦਰਦ ਨੂੰ ਮਹਿਸੂਸ ਕਰਨ ਵਾਲੇ ਅਲੱਗ ਅਲੱਗ ਗ੍ਰਹਿਣ ਕਰਨ ਵਾਲੇ ਰੀਸੈਪਟਰ ਹਨ। ਇਸੇ ਤਰ੍ਹਾਂ ਜਿਸਮ ਦੇ ਅੰਦਰ ਮਿਹਦੇ ਵਿਚ ਆਉਣ ਵਾਲੀ ਖੁਰਾਕ ਦਾ ਮਿਆਰ, ਲਹੂ ਦਾ ਦਬਾਅ ਅਤੇ ਖੂਨ ਵਿਚ ਰਲੀ ਕਾਰਬਨ-ਡਾਈਆਕਸਾਈਡ ਦੀ ਮਾਤਰਾ ਨੂੰ ਮਹਿਸੂਸ ਕਰਨ ਵਾਲੀਆਂ ਅਲੱਗ ਅਲੱਗ ਗਿਆਨ ਇੰਦਰੀਆਂ ਲਗਾਤਾਰ ਕੰਮ ਕਰਦੀਆਂ ਰਹਿੰਦੀਆਂ ਹਨ। ਇੰਨ੍ਹਾਂ ਦੀ ਹੋਂਦ ਤੋਂ ਅਸੀਂ ਚੇਤੰਨ ਨਹੀਂ ਹੁੰਦੇ। ਇਨ੍ਹਾਂ ਗਿਆਨ ਇੰਦਰੀਆਂ ਰਾਹੀਂ ਸੂਚਨਾ ਦਿਮਾਗ ਤੱਕ ਲਗਾਤਾਰ ਜਾਂਦੀ ਰਹਿੰਦੀ ਹੈ ਜੋ ਸਾਡੀ ਚੇਤਨਾ ਦਾ ਹਿੱਸਾ ਨਹੀਂ ਬਣਦੀ। ਪੰਜ ਗਿਆਨ ਇੰਦਰੀਆਂ ਤੋਂ ਅਸੀਂ ਭਲੀ ਭਾਂਤ ਵਾਕਿਫ ਹਾਂ। ਇੱਥੇ ਛੇਵੀਂ ਗਿਆਨ ਇੰਦਰੀ ਯਾਨੀ "ਸਮਤੋਲ" ਬਾਰੇ ਗੱਲ ਕੀਤੀ ਜਾਵੇਗੀ।

ਛੇ ਗਿਆਨ ਇੰਦਰੀਆਂ ਵਿਚੋਂ ਤਿੰਨ ਪ੍ਰਮੁੱਖ ਗਿਆਨ ਇੰਦਰੀਆਂ ਅਜਿਹੀਆਂ ਹਨ ਜਿਹੜੀਆਂ ਮਨੁੱਖ ਦੇ ਜਿਉਂਦਾ ਰਹਿਣ ਲਈ ਅਹਿਮ ਹਨ। ਜਿੰਨ੍ਹਾਂ ਵਿਚੋਂ ਦੇਖਣਾ, ਸੁਣਨਾ, ਅਤੇ "ਸਮਤੋਲ" ਹਨ। "ਸਮਤੋਲ" ਦੀ ਗਿਆਨ ਇੰਦਰੀ ਕੰਨ ਦੇ ਅੰਦਰਲੇ ਭਾਗ 'ਚ ਕੇਂਦਰਤ ਹੁੰਦੀ ਹੈ। ਇਹ ਇੰਨੀ ਮਹੱਤਵਪੂਰਨ ਹੈ ਕਿ ਇਹ ਸਾਰੇ ਬਹੁ-ਸੈੱਲੀ ਪ੍ਰਾਣੀਆਂ ਵਿਚ ਮੌਜੂਦ ਹੁੰਦੀ ਹੈ। ਤਿੰਨੇ ਪ੍ਰਮੁੱਖ ਗਿਆਨ ਇੰਦਰੀਆਂ ਵਿਚ ਜੋ ਦਿਲਚੱਸਪ ਹੈ, ਉਹ ਇਹ ਹੈ ਕਿ ਵਿਕਾਸ ਦੇ ਸਿਲਸਲੇ ਵਿਚ ਨਜ਼ਰ ਅਤੇ "ਸਮਤੋਲ" ਸਭ ਤੋਂ ਪਹਿਲਾਂ ਹੋਂਦ ਵਿਚ ਆਏ। ਇਹ ਧਰਤੀ ਦੀਆਂ ਮੁੱਢ-ਕਦੀਮ ਤੋਂ ਮੌਜੂਦ ਸ਼ਕਤੀਆਂ-ਰੌਸ਼ਨੀ ਅਤੇ ਗਰੂਤਾ ਖਿੱਚ- ਦੇ ਪ੍ਰਭਾਵ ਵਜੋਂ ਵਿਕਸਤ ਹੋਏ। ਆਵਾਜ਼ ਵੀ ਉਸ ਤੋਂ ਬਾਅਦ ਵਿਚ ਅਸਰ-ਅੰਦਾਜ਼ ਹੋਈ। ਇੰਸੇ ਲਈ ਕੰਨ ਦਾ ਮੁਢਲਾ ਕੰਮ "ਸਮਤੋਲ" ਬਣਾਈ ਰੱਖਣਾ ਹੁੰਦਾ ਹੈ ਅਤੇ ਸੁਣਨ ਦਾ ਕਾਰਜ ਬਾਅਦ ਵਿਚ ਆਉਂਦਾ ਹੈ। ਕੰਨ ਅੰਦਰ ਇਕ ਤਰਲ ਪਦਾਰਥ ਹੁੰਦਾ ਹੈ ਜਿਹੜਾ ਕਿ "ਸਮਤੋਲ" ਬਣਾਈ ਰੱਖਣ ਲਈ ਮੱਦਦਗਾਰ ਹੁੰਦਾ ਹੈ। ਜੇ ਇਸ ਵਿਚ ਕੋਈ ਵਿਗਾੜ ਆ ਜਾਵੇ ਤਾਂ ਚੱਕਰ ਆਉਣੇ ਅਤੇ ਜਿਸਮ ਦੇ ਲੜਖੜਾਉਣ ਦੀਆਂ ਅਲਾਮਤਾਂ ਸ਼ੁਰੂ ਹੋ ਜਾਂਦੀਆਂ ਹਨ। ਇਸ ਤਰ੍ਹਾਂ ਦੀਆਂ ਅਲਾਮਤਾਂ ਨੂੰ ਸਿਰਫ ਦਿਮਾਗੀ ਪ੍ਰੇਸ਼ਾਨੀ ਨਹੀਂ ਸਮਝਣਾ ਚਾਹੀਦਾ। ਇਸ ਲਈ ਕੰਨਾਂ ਦੇ ਡਾਕਟਰ ਦੀ ਸਲਾਹ ਵੀ ਲੈ ਲਈ ਜਾਣੀ ਚਾਹੀਦੀ ਹੈ। "ਸਮਤੋਲ" ਸ਼ਕਤੀ ਦੀ ਗਿਆਨ ਇੰਦਰੀ ਵਿਚਲੇ ਵਿਗਾੜ ਦੀਆਂ ਅਲਾਮਤਾਂ ' ਕੰਨਾਂ 'ਚ ਟੀਂ ਟੀਂ ਦੀ ਆਵਾਜ਼ ਅਤੇ ਤੁਰਨ ਵੇਲੇ ਤੋਰ ਨੂੰ ਸਿੱਧੀ ਨਾ ਰੱਖ ਸਕਣਾ ਹੁੰਦੀਆਂ ਹਨ। ਇਸ ਲਈ ਛੇਵੀਂ ਗਿਆਨ ਇੰਦਰੀ ਜਿੰਨੀ ਮਹੱਤਵਪੂਰਨ ਹੈ, ਉਨੀਂ ਹੀ ਇਸਦੀ ਮਹੱਤਤਾ ਬਾਰੇ ਘੱਟ ਜਾਣਕਾਰੀ ਹੈ।

*ਪੇਸ਼ਕਸ਼ ਪ੍ਰੋ. ਸ਼ੁਭ ਪ੍ਰੇਮ,*
*ਹਵਾਲਾ: ਫਿਜ਼ਿਆਲੋਜ਼ੀ ਫਾਰ ਐਵਰੀਵਨ' ਲੇਖਕ ਬੋਰਸ ਸਰਗੀਵ, ਮੀਰ ਪਬਲੀਕੇਸ਼ਨ, ਮਾਸਕੋ।*

*? ਹੰਝੂਆਂ ਅਤੇ ਮੁੜਕੇ ਦਾ ਸਵਾਲ ਸਲੂਣਾ ਕਿਉਂ ਹੁੰਦਾ ਹੈ।*

*ਜਸਵੰਤ ਜੱਸ ਫਰੀਦਕੋਟ*

- ਮੁੜਕੇ ਅਤੇ ਹੰਝੂਆਂ ਵਿਚ ਸੋਡੀਅਮ ਕਲੋਰਾਈਡ ਭਾਵ ਲੂਣ ਹੁੰਦਾ ਹੈ ਜਿਸਦੇ ਕਾਰਨ ਉਨ੍ਹਾਂ ਦਾ ਸਵਾਦ ਨਮਕੀਨ ਹੁੰਦਾ ਹੈ। ਹੰਝੂਆਂ ਅਤੇ ਪਸੀਨੇ ਵਿਚ ਹੋਰ ਖਣਿਜ ਪਦਾਰਥ ਵੀ ਹੁੰਦੇ ਹਨ। ਜਦੋਂ ਲੂਣ ਦੀ ਮਾਤਰਾ ਸਰੀਰ ਦੇ ਲਈ ਲੋੜੀਂਦੀ ਮਾਤਰਾ ਤੋਂ ਵੱਧ ਹੁੰਦੀ ਹੈ ਤਾਂ ਉਨ੍ਹਾਂ ਨੂੰ ਬਾਹਰ ਕੱਢ ਦਿੱਤਾ ਜਾਂਦਾ ਹੈ। ਬੇਸ਼ੱਕ ਮੁੱਖ ਰੂਪ ਵਿਚ ਤਾਂ ਇਹ ਕੰਮ ਮਨੁੱਖ ਦੇ ਗੁਰਦੇ ਹੀ ਕਰਦੇ ਹਨ ਪਰ ਵਾਧੂ ਲੂਣਾਂ ਦੀ ਕੁੱਝ ਮਾਤਰਾ ਪਸੀਨੇ ਰਾਹੀਂ ਵੀ ਬਾਹਰ ਨਿਕਲ ਜਾਂਦੀ ਹੈ। ਅਤੇ ਇਸੇ ਤਰ੍ਹਾਂ ਹੀ ਕੁੱਝ ਮਾਤਰਾ ਹੰਝੂਆਂ ਰਾਹੀਂ ਬਾਹਰ ਵਹਿ ਤੁਰਦੀ ਹੈ ਇਸੇ ਲਈ ਹੰਝੂਆਂ ਅਤੇ ਪਸੀਨੇ ਦਾ ਸੁਆਦ ਸਲੂਣਾ ਹੁੰਦਾ ਹੈ।

*ਪੇਸ਼ਕਸ਼ : ਮੇਘ ਰਾਜ ਮਿੱਤਰ*



ਵਿਦਿਆਰਥੀ ਕੋਨਾ:

# ਆਵਾਜ਼

ਮਹਿੰਦਰ ਬਰਨਾਲਾ

ਸਾਡੇ ਆਲੇ-ਦੁਆਲੇ 'ਚੋਂ ਅਸੀਂ ਹਰ ਵੇਲੇ ਤਰ੍ਹਾਂ ਤਰ੍ਹਾਂ ਦੀਆਂ ਆਵਾਜ਼ਾਂ ਸੁਣਦੇ ਰਹਿੰਦੇ ਹਾਂ। ਮਧੁਰ ਆਵਾਜ਼ਾਂ, ਕੁਰੱਖਤ ਆਵਾਜ਼ਾਂ, ਮਿੱਠੀਆਂ ਲੋਰੀਆਂ ਵਰਗੀਆਂ ਅਤੇ ਮਿੱਤਰ-ਪਿਆਰਿਆਂ ਦੀਆਂ ਕੰਨਾਂ ਵਿਚ ਕੀਤੀਆਂ ਸਰਗੋਸ਼ੀਆਂ ਤੋਂ ਲੈਕੇ ਦੁਸ਼ਮਣਾਂ ਦੇ ਲਲਕਾਰੇ, ਗਾਲੀ-ਗਲੋਚ, ਝਾੜ-ਝੰਬ ਅਤੇ ਚੁਗਲੀਆਂ ਵਰਗੀਆਂ।

ਆਵਾਜ਼ ਚੀਜ਼ਾਂ ਵਿਚ ਕੰਬਣ ਪੈਦਾ ਹੋਣ ਕਰਕੇ ਨਿਕਲਦੀ ਹੈ। ਬੋਲਣ ਸਮੇਂ ਜੇ ਅਸੀਂ ਆਪਣੀਆਂ ਉਂਗਲਾਂ ਆਪਣੀ ਘੰਡੀ ਉਤੇ ਰੱਖੀਏ ਤਾਂ ਸਾਨੂੰ ਕੰਬਣ ਮਹਿਸੂਸ ਹੋਵੇਗੀ। ਵੱਖ ਵੱਖ ਚੀਜ਼ਾਂ ਆਪਣੇ ਆਪਣੇ ਢੰਗ ਨਾਲ ਕੰਬਦੀਆਂ ਜਾਂ ਥਰਕਦੀਆਂ ਹਨ, ਇਸੇ ਲਈ ਉਨ੍ਹਾਂ ਵਿਚੋਂ ਵੱਖ ਵੱਖ ਕਿਸਮ ਦੀਆਂ ਆਵਾਜ਼ਾਂ ਨਿਕਲਦੀਆਂ ਹਨ। ਕਈ ਚੀਜ਼ਾਂ ਦੀ ਥਰਕਣ ਸਾਨੂੰ ਸਾਫ ਦਿਖਾਈ ਦਿੰਦੀ ਅਤੇ ਕਈਆਂ ਦੀ ਬੜੀ ਘੱਟ।

ਪਾਣੀ ਵਿਚ ਪੱਥਰ ਮਾਰੇ ਤੋਂ ਜਿਵੇਂ ਲਹਿਰਾਂ ਚਾਰੇ ਪਾਸੇ ਫੈਲਦੀਆਂ ਹਨ ਬਿਲਕੁਲ ਉਸੇ ਤਰ੍ਹਾਂ ਹੀ ਜਦੋਂ ਕਿਸੇ ਵੀ ਚੀਜ਼ ਵਿਚ ਕੰਬਣ ਪੈਦਾ ਹੁੰਦੀ ਹੈ ਤਾਂ ਧੁਨੀ ਲਹਿਰਾਂ ਸਭ ਪਾਸਿਆਂ ਨੂੰ ਫੈਲਦੀਆਂ ਜਾਂਦੀਆਂ ਹਨ। ਇਹ ਲਹਿਰਾਂ ਜਿਉਂ ਜਿਉਂ ਅੱਗੇ ਵੱਲ ਜਾਂਦੀਆਂ ਹਨ, ਕਮਜ਼ੋਰ ਹੁੰਦੀਆਂ ਜਾਂਦੀਆਂ ਹਨ। ਜਿੰਨੀ ਜ਼ਿਆਦਾ ਤੇਜ਼ ਕੰਬਣੀ ਹੋਵੇਗੀ ਉਨ੍ਹੀ ਤੇਜ਼ੀ ਨਾਲ ਹਵਾ ਵਿਚ ਲਹਿਰਾਂ ਪੈਦਾ ਹੋਣਗੀਆਂ ਅਤੇ ਉਨ੍ਹੀ ਹੀ ਉਚੀ ਆਵਾਜ਼ ਨਿਕਲੇਗੀ।

ਹਵਾ ਵਿਚ ਜਦੋਂ ਕੰਬਣ ਹੁੰਦੀ ਹੈ ਤਾਂ ਹਵਾ ਦੇ ਅਣੂ ਆਪਣੇ ਨਾਲ ਵਾਲੇ ਹੋਰ ਅਣੂਆਂ ਨੂੰ ਧੱਕਾ ਮਾਰਦੇ ਹਨ। ਅਣੂ ਆਪ ਅੱਗੇ ਨਹੀਂ ਜਾਂਦੇ ਸਗੋਂ ਧੱਕਾ ਮਾਰਕੇ ਆਪਣੀ ਥਾਂ 'ਤੇ ਮੁੜ ਆਉਂਦੇ ਹਨ। ਜਿਵੇਂ ਸ਼ੰਟਿਗ ਕਰਦੇ ਸਮੇਂ ਇੰਜਣ ਖੜੀ ਗੱਡੀ ਦੇ ਡੱਬਿਆਂ ਨੂੰ ਜਦੋਂ ਧੱਕਾ ਮਾਰਦਾ ਹੈ ਤਾਂ ਇਹ ਧੱਕਾ ਸਾਰੇ ਡੱਬਿਆਂ ਨੂੰ ਵਾਰੋ-ਵਾਰੀ ਹਿਲਾ ਦਿੰਦਾ ਹੈ।

ਆਵਾਜ਼ ਦਾ ਪਸਾਰ ਕਿਸੇ ਨਾ ਕਿਸੇ ਮਾਧਿਅਮ ਰਾਹੀਂ ਹੀ ਸੰਭਵ ਹੈ। ਹਵਾ ਇਕ ਚੰਗਾ ਮਾਧਿਅਮ ਹੈ ਪਰ ਪਾਣੀ ਅਤੇ ਹੋਰ ਦ੍ਰਵ ਹਵਾ ਨਾਲੋਂ ਵੀ ਚੰਗੇ ਮਾਧਿਅਮ ਹਨ, ਇਸੇ ਤਰ੍ਹਾਂ ਠੋਸ ਪਦਾਰਥ ਦ੍ਰਵਾਂ ਤੋਂ ਵੀ ਚੰਗੇ ਮਾਧਿਅਮ ਹਨ।

ਵੱਖ ਵੱਖ ਮਾਧਿਅਮਾਂ ਵਿਚ ਆਵਾਜ਼ ਦੀ ਰਫਤਾਰ ਵੀ ਵੱਖ ਵੱਖ ਹੁੰਦੀ ਹੈ। ਹਵਾ ਵਿਚ ਆਵਾਜ਼ ਦੀ ਰਫਤਾਰ ਲਗਭਗ 1100 ਫੁੱਟ ਪ੍ਰਤੀ ਸੈਕਿੰਡ ਜਾਂ 12 ਮੀਲ (ਲਗਭਗ 19.3 ਕਿ. ਮੀ.) ਪ੍ਰਤੀ ਮਿੰਟ ਹੁੰਦੀ ਹੈ। ਰੌਸ਼ਨੀ ਦੀ ਰਫਤਾਰ ਇਸ ਨਾਲੋਂ ਬਹੁਤ ਜ਼ਿਆਦਾ ਯਾਨੀ ਲਗਭਗ ਤਿੰਨ ਲੱਖ ਕਿ. ਮੀ. ਪ੍ਰਤੀ ਸੈਕਿੰਡ ਹੁੰਦੀ ਹੈ। ਇਸੇ ਕਾਰਨ ਆਸਮਾਨੀ ਬਿਜਲੀ ਦੀ ਚਮਕ ਪਹਿਲਾਂ ਦਿਖਾਈ ਦਿੰਦੀ ਹੈ ਅਤੇ ਗੜਗੜਾਹਟ ਦੀ ਆਵਾਜ਼ ਬਹੁਤ ਚਿਰ ਮਗਰੋਂ ਸੁਣਾਈ ਦਿੰਦੀ ਹੈ ਜਦੋਂ ਕਿ ਇਹ ਦੋਵੇਂ ਘਟਨਾਵਾਂ ਇਕੱਠੀਆਂ ਵਾਪਰਦੀਆਂ ਹਨ।

ਜਿੱਥੇ ਹਵਾ ਦੀ ਅਣਹੋਂਦ ਹੋਵੇ ਜਾਂ ਖਲਾਅ ਹੋਵੇ ਉਥੇ ਧੁਨੀ ਲਹਿਰਾਂ ਪੈਦਾ ਨਹੀਂ ਹੁੰਦੀਆਂ ਅਤੇ ਆਵਾਜ਼ ਨਹੀਂ ਆਉਂਦੀ।

ਹਵਾ ਦੇ ਮੁਕਾਬਲੇ ਪਾਣੀ ਵਿਚ ਆਵਾਜ਼ ਦੀ ਰਫਤਾਰ ਚੌਗੁਣੀ ਤੋਂ ਜ਼ਿਆਦਾ ਅਰਥਾਤ 4700 ਫੁੱਟ ਪ੍ਰਤੀ ਸੈਕਿੰਡ ਹੁੰਦੀ ਹੈ। ਧਾਤਾਂ ਵਿਚ ਇਹ ਰਫਤਾਰ ਇਸਤੋਂ ਕਈ ਗੁਣਾਂ ਜ਼ਿਆਦਾ ਹੁੰਦੀ ਹੈ। ਕਿਉਂਕਿ ਸਾਨੂੰ ਪਾਣੀ ਵਿਚ ਆਵਾਜ਼ ਦੀ ਰਫਤਾਰ ਦਾ ਪਤਾ ਹੈ, ਇਸਦੀ ਮੱਦਦ ਨਾਲ ਸਮੁੰਦਰਾਂ ਦੀ ਡੂੰਘਾਈ ਦਾ ਪਤਾ ਲਗਾਇਆ ਜਾ ਸਕਦਾ ਹੈ। ਅਜਿਹਾ ਇਕ ਯੰਤਰ ਦੀ ਸਹਾਇਤਾ ਨਾਲ ਕੀਤਾ ਜਾਂਦਾ ਹੈ ਜਿਸਨੂੰ ਈਕੋ ਸਾਊਂਡਰ ਕਹਿੰਦੇ ਹਨ। ਇਸਦੀ ਆਵਾਜ਼ ਦੀ ਇਕ ਲਹਿਰ ਹੇਠਾਂ ਨੂੰ (ਸਮੁੰਦਰ ਵਿਚ) ਭੇਜੀ ਜਾਂਦੀ ਹੈ। ਇਹ ਆਵਾਜ਼ ਸਮੁੰਦਰੀ ਥੱਲੇ ਨਾਲ ਟਕਰਾ ਕੇ ਵਾਪਸ ਮੁੜਦੀ ਹੈ। ਆਵਾਜ਼ ਦੇ ਭੇਜੇ ਜਾਣ ਅਤੇ ਵਾਪਸ ਆਉਣ ਦੇ ਸਮੇਂ ਨੂੰ ਨੋਟ ਕਰਕੇ ਉਸਦਾ ਅੱਧ ਕਰ ਲਿਆ ਜਾਂਦਾ ਹੈ ਅਤੇ ਪਾਣੀ ਵਿਚਲੀ ਆਵਾਜ਼ ਦੀ ਰਫਤਾਰ ਨਾਲ ਗੁਣਾ ਕੀਤਾ ਜਾਂਦਾ ਹੈ। ਇਸ ਤਰ੍ਹਾਂ ਸਮੁੰਦਰ ਦੀ ਡੂੰਘਾਈ ਦਾ ਪਤਾ ਲੱਗ ਜਾਂਦਾ ਹੈ।

ਜਦੋਂ ਆਵਾਜ਼ ਦੂਰ ਕਿਸੇ ਠੋਸ ਦੀਵਾਰ ਜਾਂ ਚਟਾਨ ਆਦਿ ਨਾਲ ਟਕਰਾ ਕੇ ਵਾਪਸ ਮੁੜਦੀ ਹੈ ਤਾਂ ਸਾਨੂੰ ਦੁਬਾਰਾ ਉਹੀ ਆਵਾਜ਼ ਸੁਣਾਈ ਦਿੰਦੀ ਹੈ, ਇਸਨੂੰ ਪਰਤਾਵੀਂ ਗੂੰਜ ਜਾਂ ਪ੍ਰਤਿਧੁਨੀ ਕਹਿੰਦੇ ਹਨ। ਇਸਦੇ ਆਧਾਰ ਤੇ ਹੀ ਰਾਡਾਰ ਵਰਗੇ ਮਹੱਤਵਪੂਰਨ ਯੰਤਰਾਂ ਦੀ ਖੋਜ ਹੋਈ ਹੈ ਜਿਸਦੀ ਸਹਾਇਤਾ ਨਾਲ ਜੰਗ ਦੇ ਦਿਨਾਂ ਵਿਚ ਦੁਸ਼ਮਣ ਦੇ ਜ਼ਹਾਜ਼ਾਂ ਦਾ ਪਤਾ ਲਗਦਾ ਹੈ। ਆਵਾਜ਼ ਦੇ ਇਸੇ ਗੁਣ ਕਾਰਨ ਹੀ ਚਮਗਿੱਦੜਾਂ ਦੀ ਉਡਾਣ ਸੰਭਵ ਹੈ। ਉਨ੍ਹਾਂ ਦੇ ਪਰਾਂ ਨਾਲ ਹਵਾ ਵਿਚ ਆਵਾਜ਼ ਪੈਦਾ ਹੁੰਦੀ ਹੈ ਜੋ ਕਿਸੇ ਠੋਸ ਚੀਜ਼ ਨਾਲ ਟਕਰਾ ਕੇ ਵਾਪਸ ਮੁੜਦੀ ਹੈ ਅਤੇ ਗੂੰਜ ਪੈਦਾ ਹੁੰਦੀ ਹੈ। ਇਸ ਤਰ੍ਹਾਂ ਚਮਗਿੱਦੜਾਂ ਨੂੰ ਅੱਗੇ ਆਉਣ ਵਾਲੀ ਰੁਕਾਵਟ ਦਾ ਪਤਾ ਲੱਗ ਜਾਂਦਾ ਅਤੇ ਉਹ ਆਪਣੀ ਦਿਸ਼ਾ ਨਿਰਧਾਰਿਤ ਕਰ ਲੈਂਦੇ ਹਨ।

ਕੰਬ ਰਹੀ ਕੋਈ ਚੀਜ਼ ਇੱਕ ਸੈਕਿੰਡ ਵਿਚ ਜਿੰਨੀਆਂ ਧੜਕਨਾਂ ਜਾਂ ਦਬਾਓ ਅਤੇ ਪਰਤਾਓ ਪੈਦਾ ਕਰਦੀ ਹੈ ਉਹ ਉਸਦੀ ਤੀਬਰਤਾ (frequency) ਹੁੰਦੀ ਹੈ।

ਸ਼ੋਰ ਪ੍ਰਦੂਸ਼ਨ:

ਸਾਡਾ ਕੰਨ 20 ਤੋਂ 20,000 ਤੱਕ ਦੀਆਂ ਤੀਬਰਤਾਵਾਂ

ਨੂੰ ਹੀ ਸੁਣ ਸਕਦਾ ਹੈ। ਇਸ ਤੋਂ ਘੱਟ ਜਾਂ ਵੱਧ ਤੀਬਰਤਾ ਵਾਲੀਆਂ ਆਵਾਜ਼ਾਂ ਅਸੀਂ ਨਹੀਂ ਸੁਣ ਸਕਦੇ।

ਲਾਊਡ ਸਪੀਕਰ ਦੀ ਆਵਾਜ਼, ਬੰਬ ਫਟਣ ਦੀ ਆਵਾਜ਼, ਤੋਪਾਂ ਦੀ ਆਵਾਜ਼, ਪਹਾੜਾਂ 'ਚੋਂ ਸੜਕਾਂ ਕੱਢਣ ਵੇਲੇ ਬਾਰੂਦ ਦੀ ਆਵਾਜ਼ ਜਾਂ ਫੈਕਟਰੀਆਂ ਦੇ ਸਾਇਰਨ ਅਤੇ ਵਾਹਨਾਂ ਦੇ ਪ੍ਰੈਸ਼ਰ ਹਾਰਨ ਕੰਨਾਂ ਦੇ ਪਰਦੇ ਨੂੰ ਬਹੁਤ ਨੁਕਸਾਨ ਪਹੁੰਚਾਉਂਦੇ ਹਨ। ਸਾਡੇ ਦੇਸ਼ ਵਿਚ ਸ਼ੋਰ ਪ੍ਰਦੂਸ਼ਣ ਦਿਨੋ-ਦਿਨ ਵਧ ਰਿਹਾ ਹੈ ਕਿਉਂਕਿ ਇੱਥੋਂ ਦੀ ਕਾਰਜਪਾਲਿਕਾ ਕਾਨੂੰਨ ਲਾਗੂ ਕਰਨ ਵਿਚ ਪੂਰੀ ਤਰ੍ਹਾਂ ਅਸਮਰਥ ਹੈ। ਧਾਰਮਿਕ ਬਿਰਤੀਆਂ ਵਾਲੇ ਲੋਕ ਇਨਸਾਨੀਅਤ ਨਾਲੋਂ ਆਪੋ-ਆਪਣੇ 'ਬੋਲੇ ਭਗਵਾਨਾਂ' ਨੂੰ ਖੁਸ਼ ਕਰਨ ਨੂੰ ਜ਼ਿਆਦਾ ਤਰਜੀਹ ਦਿੰਦੇ ਹਨ। ਇਸੇ ਕਾਰਨ ਧਾਰਮਿਕ ਧਾਮਾਂ 'ਚੋਂ ਸਵੇਰੇ 4 ਵਜੇ ਤੋਂ ਹੀ ਲਾਊਡ਼ ਸਪੀਕਰ ਉੱਚੀ ਆਵਾਜ਼ 'ਚ ਲਾਏ ਜਾਂਦੇ ਹਨ। ਦੀਵਾਲੀ ਵਰਗੇ ਤਿਉਹਾਰ ਵਾਲੇ ਦਿਨ ਤਾਂ ਉੱਚੀ ਤੋਂ ਉੱਚੀ ਆਵਾਜ਼ ਪੈਦਾ ਕਰਨ ਵਾਲੇ ਪਟਾਖੇ ਚਲਾਉਣ ਦਾ ਮੁਕਾਬਲਾ ਹੀ ਸ਼ੁਰੂ ਹੋ ਜਾਂਦਾ ਹੈ।

ਸ਼ਾਂਤ ਅਤੇ ਇਕਾਂਤ ਥਾਵਾਂ 'ਤੇ ਰਹਿਣ ਵਾਲੇ ਲੋਕ ਸ਼ਹਿਰ ਦੇ ਖੜਕੇ-ਦੜਕੇ ਅਤੇ ਸ਼ੋਰ-ਸ਼ਰਾਬੇ ਤੋਂ ਛੇਤੀ ਘਬਰਾ ਜਾਂਦੇ ਹਨ। ਜਦੋਂ ਕੋਈ ਸਾਈਲੈਂਸਰ ਰਹਿਤ ਮੋਟਰ-ਸਾਈਕਲ ਜਾਂ ਸਕੂਟਰ ਕੋਲੋਂ ਦੀ ਲੰਘਦਾ ਹੈ ਤਾਂ ਉਸਦੀ ਤਿੱਖੀ ਆਵਾਜ਼ ਤੋਂ ਮਨ ਕਾਹਲਾ ਪੈਣ ਲਗਦਾ ਹੈ। ਸ਼ੋਰ ਤੋਂ ਬੜੀ ਖਿਝ ਆਉਂਦੀ ਹੈ। ਮਨੁੱਖ ਅਕੇਵਾਂ ਅਤੇ ਥਕੇਵਾਂ ਮਹਿਸੂਸ ਕਰਨ ਲੱਗ ਪੈਂਦਾ ਹੈ। ਰਾਤ ਨੂੰ ਸੁੱਤੇ ਹੋਏ ਮਨੁੱਖ ਦਾ ਅਚਾਨਕ ਉੱਚੇ ਸ਼ੋਰ ਕਾਰਨ ਬਲੱਡ ਪ੍ਰੈਸ਼ਰ ਬਹੁਤ ਵਧ ਜਾਣ ਦਾ ਡਰ ਹੁੰਦਾ ਹੈ। ਕਿਸੇ ਜ਼ਬਰਦਸਤ ਧਮਾਕੇ ਕਾਰਨ ਕੰਨ ਦਾ ਪਰਦਾ ਪਾਟ ਸਕਦਾ ਹੈ। ਫੈਕਟਰੀਆਂ, ਕਾਰਖਾਨਿਆਂ ਅਤੇ ਹੋਰ ਸ਼ੋਰ-ਸ਼ਰਾਬੇ ਵਾਲੀਆਂ ਥਾਵਾਂ 'ਤੇ ਕੰਮ ਕਰਨ ਵਾਲੇ ਬੰਦੇ ਕੁਝ ਹੱਦ ਤੀਕ ਬੋਲੇ ਹੋ ਜਾਂਦੇ ਹਨ।

ਸਰੀਰਕ ਹਾਨੀ ਤੋਂ ਬਿਨਾ ਰੌਲਾ ਸਾਨੂੰ ਦਿਮਾਗੀ ਤੌਰ 'ਤੇ ਵੀ ਨੁਕਸਾਨ ਪੁਚਾਉਂਦਾ ਹੈ। ਪੜ੍ਹਾਈ ਲਿਖਾਈ ਕਰਨ ਵੇਲੇ ਜੇਕਰ ਸ਼ੋਰ ਹੋ ਰਿਹਾ ਹੋਵੇ ਤਾਂ ਇਕਾਗਰਤਾ ਭੰਗ ਹੋ ਜਾਂਦੀ ਹੈ। ਦਿਮਾਗ ਤੇ ਬੜਾ ਜ਼ੋਰ ਪਾਉਣਾ ਪੈਂਦਾਂ ਹੈ ਅਤੇ ਅਜਿਹੇ ਮਾਹੌਲ ਵਿਚ ਕੀਤੇ ਕੰਮ ਵਿਚ ਬਹੁਤ ਗਲਤੀਆਂ ਰਹਿ ਜਾਣ ਦੀ ਸੰਭਾਵਨਾ ਹੁੰਦੀ ਹੈ।

ਇਸਤੋਂ ਇਲਾਵਾ ਸ਼ੋਰ-ਪ੍ਰਦੂਸ਼ਨ ਦਾ ਇੱਕ ਹੋਰ ਬਹੁਤ ਘਾਤਕ ਰੂਪ ਹੈ, ਉਹ ਹੈ, ਕੁਰੱਖਤ ਅਤੇ ਜਨੂੰਨੀ ਆਵਜ਼ਾਂ ਦਾ ਸ਼ੋਰ-ਪ੍ਰਦੂਸ਼ਨ ਜਿਹੜਾ ਸਮਾਜਕ ਭਾਈਚਾਰਕ ਏਕੇ ਦੀ ਇਕਾਗਰਤਾ ਭੰਗ ਕਰ ਰਿਹਾ ਹੈ।

ਅਜਿਹੀ ਗੱਲ ਨਹੀਂ ਕਿ ਸਾਡੇ ਦੇਸ਼ ਵਿਚ ਸ਼ੋਰ ਪ੍ਰਦੂਸ਼ਨ ਫੈਲਾਉਣ ਦੀ ਲੋਕਾਂ ਨੂੰ ਪੂਰੀ ਆਜ਼ਾਦੀ ਹੈ। ਇਸਦੇ ਵਿਰੁੱਧ ਕਾਨੂੰਨ ਬਣੇ ਹੋਏ ਹਨ। ਲਾਊਡ ਸਪੀਕਰਾਂ ਅਤੇ ਪ੍ਰੈਸ਼ਰ ਹਾਰਨਾਂ ਉਪਰ ਕਾਨੂੰਨਨ ਪਾਬੰਦੀ ਹੈ। ਪਰ ਦੇਸ਼ ਵਿਚ ਫੈਲਿਆ ਭ੍ਰਿਸ਼ਟਾਚਾਰ ਅਤੇ ਨੇਤਾਵਾਂ ਦੀ ਵੋਟਾਂ ਦੀ ਚਿੰਤਾ ਅਜਿਹੇ ਕਾਨੂੰਨਾਂ ਨੂੰ ਲਾਗੂ ਨਹੀਂ ਹੋਣ ਦਿੰਦੀ। ਇਸੇ ਕਾਰਨ ਪ੍ਰਸਿੱਧ ਵਿਦਵਾਨ ਸ਼ਿਵ ਖੇੜਾ ਕਹਿੰਦੇ ਹਨ:"ਉਸ ਦੇਸ਼ ਦਾ ਨੁਕਸਾਨ ਲਾਜ਼ਮੀ ਹੈ ਜਿੱਥੇ ਇਨਸਾਫ ਨਾਲੋਂ ਜਨਮੱਤ ਨੂੰ ਵੱਧ ਮਹੱਤਤਾ ਦਿੱਤੀ ਜਾਂਦੀ ਹੈ।" ਪਤਾ ਨਹੀਂ ਕਿੰਨਾ ਕੁ ਚਿਰ ਇਹ ਸ਼ੋਰ ਪ੍ਰਦੂਸ਼ਨ ਦਾ ਸੰਤਾਪ ਸਾਨੂੰ ਹੰਢਾਉਣਾ ਪਵੇਗਾ।

ਆਓ! ਦੁਨੀਆਂ 'ਚੋਂ ਕੁਰੱਖਤ ਅਤੇ ਜਨੂੰਨੀ ਆਵਾਜ਼ਾਂ ਨੂੰ ਖਤਮ ਕਰਨ ਲਈ ਇਕੱਠੇ ਹੋਈਏ ਅਤੇ ਮਧੁਰ, ਮਿੱਠੀਆਂ, ਭਾਈਚਾਰਕ ਏਕਤਾ ਦੀ ਸੰਗੀਤਮਈ ਆਵਾਜ਼ਾਂ ਨਾਲ ਪੂਰੀ ਦੁਨੀਆਂ ਦੀ ਫਿਜ਼ਾ ਨੂੰ ਮਹਿਕਾਉਣ ਦਾ ਉਪਰਾਲਾ ਕਰੀਏ।

## ਮੈਂ ਹਾਂ ਤਰਕਸ਼ੀਲ

*ਸੁਧੀਰ ਕੁਮਾਰ ਸੁਧੀਰ*

ਮਾਂ ਜਦੋਂ ਮੈਂ ਸਕੂਲੇ ਜਾਵਾਂ,
ਪੈਰੀਂ ਕਾਲਾ ਤੂੰ ਟਿੱਕਾ ਲਾਵੇਂ।
ਤੁਰਾਂ ਜੇਕਰ ਮੈਂ ਛਿੱਕ ਮਾਰਨ 'ਤੇ,
ਖੰਡ ਖਾਣ ਲਈ ਤੂੰ ਮਨਾਵੇਂ।

ਜਾਵਾਂ ਜਦੋਂ ਮੈਂ ਪੇਪਰ ਦੇਣ,
ਦਹੀਂ ਚੌਲ ਤੂੰ ਮੈਨੂੰ ਖਵਾਵੇਂ।
ਦੁੱਧ ਪੀਤਿਆਂ ਘਰੋਂ ਨਾ ਜਾਣ ਦੇਵੇਂ,
ਗੰਢਾ ਜੇਬ 'ਚ ਰੱਖਣ ਲਈ ਹੁਕਮ ਸੁਣਾਵੇਂ।

ਰਸਤਾ ਕੱਟ ਜਾਵੇ ਬਿੱਲੀ ਜੇਕਰ,
ਤਾਂ ਵੀ ਤੂੰ ਅਪਸ਼ਗਨ ਮਨਾਵੇਂ।
ਅਕਸਰ ਧਾਗੇ-ਤਵੀਤ ਕਰਾਵੇਂ,
ਡੇਰਿਆਂ ਤੋਂ ਤੂੰ ਪੁੱਛਿਆ ਲਿਆਵੇਂ।

ਪਰ ਹੁਣ "ਮੈਂ ਹਾਂ ਤਰਕਸ਼ੀਲ"
ਮੈਂ ਨਾ ਇਹ ਸਭ ਕਰਨਾ ਏ।
ਮੈਂ ਰੱਖਣੈਂ ਵਿਗਿਆਨਕ ਸੋਚ,
ਅੰਧਵਿਸ਼ਵਾਸ਼ੀ ਮੈਂ ਨਾ ਬਣਨਾ ਏ।

ਕੁਝ ਨਹੀਂ ਹੁੰਦੇ ਟੂਣੇ-ਟਾਮਣ,
ਛੱਡ ਪਰੇ ਹੁਣ ਤੂੰ ਭਰਮਾਂ ਨੂੰ।
ਬਣ ਜਾ ਮੇਰੇ ਵਾਂਗ ਤਰਕਸ਼ੀਲ,
ਮਾਂ ਤੂੰ ਵੀ ਛੱਡ ਹੁਣ ਵਹਿਮਾਂ ਨੂੰ।



*ਜਾਦੂ :*

# ਡੱਬਾ ਮਨਮਰਜ਼ੀ ਦੀ ਚੀਜ਼ ਨਾਲ ਭਰਨਾ




ਬੱਚਿਓ, ਤੁਸੀਂ ਦੇਖਿਆ ਹੋਵੇਗਾ ਕਿ ਕਈ ਵਾਰੀ ਜਾਦੂਗਰ ਜਾਂ ਮਦਾਰੀ ਖਾਲੀ ਡੱਬਾ ਦਿਖਾ ਕੇ ਬਾਅਦ ਵਿਚ ਉਸ ਨੂੰ ਕਿਸੇ ਚੀਜ਼ ਨਾਲ ਭਰ ਦਿੰਦਾ ਹੈ। ਇਸ ਆਈਟਮ ਨੂੰ ਤੁਸੀਂ ਆਪ ਤਿਆਰ ਕਰਕੇ ਇਸ ਤਰ੍ਹਾਂ ਕਰ ਸਕਦੇ ਹੋ।

ਚਾਰ ਇੰਚ ਵਿਆਸ ਦੀ ਇਕ ਪਲਾਸਟਿਕ ਪਾਈਪ ਦਾ ਇਕ ਫੁੱਟ ਲੰਬਾਈ ਦਾ ਟੁਕੜਾ ਲਓ, ਚਿੱਤਰ ਨੰ:1 ਅਨੁਸਾਰ। ਪਤੰਗੀ ਕਾਗਜ਼ ਦੇ ਰੰਗਦਾਰ ਟੁਕੜੇ ਜੋ ਪਾਈਪ ਦਾ ਮੂੰਹ ਢੱਕ ਸਕਦੇ ਹੋਣ ਅਤੇ ਵਧੀਆ ਕਿਸਮ ਦੀ ਰਬੜ ਬੈਂਡ। ਹੁਣ ਦਰਸ਼ਕਾਂ ਨੂੰ ਪਾਈਪ ਖਾਲੀ ਦਿਖਾਉਣ ਲਈ ਉਸ ਵਿਚ ਦੀ ਦਰਸ਼ਕਾਂ ਵੱਲ ਵੇਖੋ। ਇਸ ਉਪਰੰਤ ਪਾਈਪ ਦੇ ਇਕ ਸਿਰੇ ਤੇ ਪਤੰਗੀ ਕਾਗਜ਼ ਰੱਖ ਕੇ ਉਸ ਉਪਰ ਰਬੜ ਬੈਂਡ ਚੜ੍ਹਾ ਕੇ ਫਿੱਟ ਕਰ ਦਿਓ ਅਤੇ ਫਿਰ ਦਰਸ਼ਕਾਂ ਨੂੰ ਸਿਲੰਡਰ ਪਾਈਪ ਖਾਲੀ ਦਿਖਾ ਦਿਓ। ਇਸ ਤੋਂ ਬਾਅਦ ਸਿਲੰਡਰ ਦੇ ਦੂਜੇ ਪਾਸੇ ਵੀ ਪਤੰਗੀ ਕਾਗਜ਼ ਰੱਖ ਕੇ ਰਬੜ ਬੈਂਡ ਕੱਸ ਦਿਓ। ਹੁਣ ਦਰਸ਼ਕਾਂ ਨੂੰ ਕਹੋ ਕਿ ਇਸ ਨੂੰ ਕਿਸੇ ਦੁਕਾਨ ਉਤੇ ਭੇਜ ਰਹੇ ਹਾਂ। ਦੁਕਾਨ ਤੋਂ ਜੋ ਵੀ ਸੌਦਾ ਮਿਲਿਆ ਇਹ ਡੱਬਾ ਭਰ ਕੇ ਵਾਪਸ ਆ ਜਾਵੇਗਾ ਤੇ ਇਹ ਕਹਿੰਦੇ ਕਹਿੰਦੇ ਇਸ ਸਿਲੰਡਰ-ਨੁਮਾ ਡੱਬੇ ਨੂੰ ਆਪਣੇ ਤਿਆਰ ਕੀਤੇ ਅਟੈਚੀ ਜਾਂ ਆਈਟਮਾਂ ਵਾਲੀ ਸਮਾਨ ਵਿਚ ਰੱਖ ਦਿਓ ਦਰਸ਼ਕਾਂ ਨੂੰ ਕਹੋ ਕਿ ਦੁਕਾਨ ਤੋਂ ਮੂੰਗਫਲੀ, ਟੌਫੀਆਂ ਜਾਂ ਫੁੱਲ ਜੋ ਵੀ ਤੁਸੀਂ ਡੱਬੇ ਵਿਚ ਦਿਖਾਉਣਾ ਚਾਹੁੰਦੇ ਹੋ ਕਹੋ ਕਿ ਦੁਕਾਨ ਤੋਂ ਮਿਲ ਗਿਆ ਹੈ ਡੱਬਾ ਭਰ ਰਿਹਾ ਹੈ ਤੇ ਹੌਲੀ ਜਿਹੀ ਚੁੱਕ ਲਵੋ ਤੇ ਕਹੋ ਕਿ ਡੱਬਾ ਭਰ ਗਿਆ ਹੈ। ਇਕ ਚਾਕੂ ਚੱਕੋ ਅਤੇ ਡੱਬੇ ਦੇ ਇਕ ਸਿਰੇ ਦਾ ਕਾਗਜ਼ ਵਿਚਕਾਰੋਂ ਕੱਟ ਦਿਓ ਅਤੇ ਜੋ ਕੁਝ ਡੱਬੇ ਵਿਚ ਹੈ ਕੱਢ ਕੇ ਦਰਸ਼ਕਾਂ ਵੱਲ ਸੁੱਟ ਦਿਓ। ਦਰਸ਼ਕ ਹੈਰਾਨ ਹੋਣਗੇ।

***ਤਿਆਰੀ ਅਤੇ ਪੇਸ਼ਕਾਰੀ:-*** ਤੁਸੀਂ ਇਕ ਫੁੱਟ ਲੰਬਾਈ ਅਤੇ 4 ਇੰਚ ਵਿਆਸ ਦਾ ਇੱਕ ਪਾਈਪ ਦਾ ਪੀਸ ਲੈਣਾ ਹੈ ਤੇ ਨਾਲ ਹੀ ਇਸ ਤੋਂ ਅੱਧਾ ਕੁ ਇੰਚ ਘੱਟ ਲੰਬਾਈ ਅਤੇ ਚੌੜਾਈ ਐਨੀ ਕੁ ਘੱਟ ਹੋਵੇ ਕਿ ਵੱਡੇ ਪਾਈਪ ਦੇ ਅੰਦਰ ਫਿੱਟ ਆ ਜਾਵੇ। ਪਤੰਗੀ ਕਾਗਜ਼ ਦੇ ਇਕ ਹੀ ਰੰਗ ਦੇ ਬਰਾਬਰ ਟੁਕੜੇ ਲੈਣੇ ਹਨ। ਰਬੜ ਬੈਂਡ ਚੰਗੀ ਕੁਆਲਟੀ ਦੇ ਹੋਣ ਤਾਂ ਕਿ ਜਲਦੀ ਟੁੱਟਣ ਨਾ। ਹੁਣ ਤੁਸੀਂ ਛੋਟੇ ਪਾਈਪ ਦੇ ਇਕ ਪਾਸੇ ਪਤੰਗੀ ਕਾਗਜ਼ ਫਿੱਟ ਕਰਕੇ ਆਪਣੀ ਮਨ-ਮਰਜ਼ੀ ਦੀ ਵਸਤੂ ਟੌਫੀਆਂ, ਮੂੰਗਫਲੀ ਜਾਂ ਫੁੱਲ ਆਦਿ ਪਾ ਦਿਓ ਅਤੇ ਆਪਣੀਆਂ ਆਈਟਮਾਂ ਵਾਲੇ ਸਮਾਨ ਵਿਚ ਲੁਕੋ ਕੇ ਰੱਖ ਲਓ। ਦੂਸਰਾ ਪਾਈਪ ਲੋਕਾਂ ਸਾਹਮਣੇ ਖਾਲੀ ਦਿਖਾ ਕੇ ਉਪਰ ਪਤੰਗੀ ਕਾਗਜ਼ ਕਸ ਕੇ ਜਦੋਂ ਉਸਨੂੰ ਆਈਟਮ ਵਿਚ ਰੱਖਣਾ ਹੈ ਤਾਂ ਪਹਿਲਾਂ ਤੋਂ ਸਾਮਾਨ ਨਾਲਭਰੇ ਪਾਈਪ ਉਪਰ ਫਿੱਟ ਕਰ ਦਿਓ। ਫਿੱਟ ਕਰਨ ਤੋਂ ਪਹਿਲਾਂ ਜਿਹੜਾ ਪਾਸਾ ਛੋਟੇ ਪਾਈਪ ਤੇ ਫਿੱਟ ਕਰਨ ਲਈ ਪਾਉਣਾ ਹੈ ਉਸ ਨੂੰ ਚਲਾਕੀ ਨਾਲ ਉਂਗਲ ਮਾਰ ਕੇ ਪਾੜ ਦਿਓ। ਇਸ ਤਰ੍ਹਾਂ ਕਰਨ ਨਾਲ ਪਾਈਪ ਸੌਖੇ ਫਿੱਟ ਹੋ ਜਾਣਗੇ। ਦੂਸਰਾ ਜਦੋਂ ਤੁਸੀਂ ਅਟੈਚੀ ਵਿਚੋਂ ਫਿੱਟ ਕਰਕੇ ਡੱਬਾ ਚੱਕ ਚੁਕੇ ਹੋਵੇ ਤਾਂ ਦਰਸ਼ਕਾਂ ਨੂੰ ਇਸ ਗੱਲ ਦੀ ਤਸੱਲੀ ਵੀ ਕਰਵਾ ਦਿਓ, ਅਟੈਚੀ ਦਿਖਾ ਕੇ ਕਿ ਡੱਬਾ ਉਹੀ ਹੈ ਬਦਲਿਆ ਨਹੀਂ। ਹੋਰ ਰੌਚਕ ਬਣਾਉਂਦੇ ਹੋਏ ਤੁਸੀਂ ਕੁਝ ਕਮੇਡੀ ਦੀਆਂ ਗੱਲਾਂ ਵੀ ਨਾਲ ਨਾਲ ਕਰ ਸਕਦੇ ਹੋ ਕਿ ਡੱਬਾ ਫਲਾਣੇ ਥਾਂ ਦੀ ਦੁਕਾਨ ਤੇ ਗਿਆ। ਉਸ ਨਾਲ ਭਾਅ ਨਹੀਂ ਬਣ ਰਿਹਾ ਜਦੋਂ ਭਾਅ ਬਣ ਗਿਆ ਤਾਂ ਡੱਬਾ ਭਰ ਕੇ ਆ ਜਾਵੇਗਾ। ਜਾਂ ਫਲਾਣਾ ਸਿੰਘ ਦੀ ਦੁਕਾਨ ਸੁੰਨੀ ਪਈ ਹੈ। ਜਿਹੜੇ ਵੀ ਪੀਪੇ ਦਾ ਢੱਕਣ ਖੁੱਲ੍ਹਾ ਹੋਇਆ ਇਹ ਉਸੇ ਦਾ ਭਰ ਜਾਵੇਗਾ ਆਦਿ ਆਦਿ।। ਤੁਸੀਂ ਆਪਣੇ ਕੋਲੋ ਵੀ ਕੋਈ ਹੋਰ ਰੌਚਿਕ ਕਹਾਣੀ ਜੋੜ ਸਕਦੇ ਹੋ।।

*ਮਾ. ਰਾਜਿੰਦਰ ਭਦੌੜ*

## ਸ੍ਰੀ ਕ੍ਰਿਸ਼ਨ ਦੀ ਯਾਦ ਵਿੱਚ ਬਣਾਏ ਜਾ ਰਹੇ ਮਾਨਸਿਕ ਰੋਗ ਸਲਾਹ ਕੇਂਦਰ ਦੀ ਇਮਾਰਤ ਉਸਾਰੀ ਬਾਰੇ ਆਈ ਸਹਾਇਤਾ

| ਨਾਮ | ਰਪਏ |
|---|---|
| 1. ਇਕਾਈ ਭਵਾਨੀਗੜ੍ਹ | 1,000 |
| 2. ਇਕਾਈ ਜੈਤੋਂ | 2,400 |
| 3. ਰਮੇਸ਼ ਕੁਮਾਰ, ਦੇਵਰਾਜ, ਓਮ ਪ੍ਰਕਾਸ਼, ਚਰਨਜੀਤ ਸਿੰਘ, ਮਨਜੀਤ ਸਿੰਘ, ਭਵਾਨੀਗੜ੍ਹ | 1,000 |
| 4. ਪ੍ਰਿਸੀਪਲ ਅਤੇ ਸਟਾਫ, ਸ.ਸੀ.ਸੈ.ਸ. ਬਰਗਾੜੀ | 3,200 |
| 5. ਦਸ਼ਮੇਸ਼ ਮਾਡਲ ਸਕੂਲ, ਬਰਗਾੜੀ | 2,500 |
| 6. ਪੀਪਲਜ਼ ਫਾਰਮ, ਬਰਗਾੜੀ | 1,100 |
| 7. ਖੁਸ਼ਵੰਤ ਬਰਗਾੜੀ, ਬਰਗਾੜੀ | 5,000 |
| 8. ਡਾ. ਅਜੀਤ ਪਾਲ ਸਿੰਘ, ਬਠਿੰਡਾ | 1,000 |
| 9. ਮਦਨ ਲਾਲ, ਸ.ਹ.ਸ. ਮੀਨੀਆ | 100 |
| 10. ਅਮਰਜੀਤ ਸ਼ਰਮਾ, ਕੋਟਕਪੁਰਾ | 50 |
| 11. ਇਕਾਈ ਸ਼ਾਹਕੋਟ | 15,000 |
| 12. ਮੇਘ ਰਾਜ ਮਿੱਤਰ, ਬਰਨਾਲਾ | 500 |
| 13. ਇਕਾਈ ਕਲਿਆਂਵਾਲੀ (ਹਰਿਆਣਾ) | 3,000 |
| 14. ਇਕਾਈ ਬਾਘਾਪੁਰਾਣਾ | 5,000 |
| 15. ਪ੍ਰੀਤਮ ਕੌਰ ਅਤੇ ਡਾ. ਹਰਬਾਗ, ਪਟਿਆਲਾ | 500 |
| 16. ਜੋਨ ਮਾਝਾ ਰਾਂਹੀ ਮੁਖਵਿੰਦਰ ਸਿੰਘ | 15,000 |
| 17. ਇਕਾਈ ਭਾਦਸੋਂ | 5,000 |
| 18. ਪੂਰਨ ਸਿੰਘ, ਸਰਾਵਾਂ | 500 |
| 19. ਮੱਖਣ ਸਿੰਘ ਸਬ ਅਡੀਟਰ ਵਿਕਾਸ ਸੰਦੇਸ਼ | 500 |
| 20. ਇਕਾਈ ਬਰਨਾਲਾ | 6,500 |
| 21. ਪਰਮਵੇਦ, ਜੋਨ ਪ੍ਰਧਾਨ ਸੰਗਰੂਰ | 7,500 |
| 22. ਇਕਾਈ ਸੁਨਾਮ ਰਾਂਹੀ ਪਰਮਵੇਦ | 1000 |
| 23. ਇਕਾਈ ਟਾਂਡਾ | 5,000 |
| 24. ਇਕਾਈ ਅੱਡਾ ਸਰਾਂ | 3,000 |
| 25. ਰਮੇਸ਼ ਕੁਮਾਰ, ਪੱਖੋਂ ਕਲਾਂ | 200 |
| 26. ਤਰਕਸ਼ੀਲ ਸਮਰਥਕ, ਪਿੰਡ ਲੰਡੇ | 4,500 |
| 27. ਤਰਕਸ਼ੀਲ ਸੁਸਾਇਟੀ ਭਾਰਤ ਇਕਾਈ ਢੁੱਡੀ | 1,000 |
| 28. ਇਕਾਈ ਸਾਦਕ, ਫਰੀਦਕੋਟ | 7,000 |
| 29. ਇਕਾਈ ਰਾਮਪੁਰਾ ਫੂਲ | 5,000 |
| 30. ਇਕਾਈ ਧੂਰੀ | 4,300 |
| 31. ਬਾਬਾ ਦੀਦਾ ਸਪੋਰਟਸ ਕਲੱਬ, ਦੀਦਾ | 1,000 |
| 32. ਇਕਾਈ ਫਗਵਾੜਾ ਰਾਂਹੀ ਸੁਖਦੇਵ ਫਗਵਾੜਾ | 7,150 |
| 33. ਅੰਗਰੇਜ ਸਿੰਘ, ਸਮਾਲਖਾਂ (ਹਰਿਆਣਾ) | 100 |
| 34. ਗੁਰਦੀਪ ਸਿੰਘ, ਮੜ੍ਹਾਕ | 500 |
| 35. ਕੰਨਜਿਊਮਰ ਵੈਲਫੇਅਰ ਐਸੋ., ਕੋਟਕਪੁਰਾ | 2,100 |
| 36. ਇਕਾਈ ਭਾਈਰੂਪਾ | 2,000 |
| 37. ਪ੍ਰਿੰ. ਮਿਹਰ ਸਿੰਘ ਅਤੇ ਸਾਥੀ, ਫਰੀਦਕੋਟ | 1,000 |
| 38. ਪ੍ਰੇਮ ਕੁਮਾਰ, ਫਰੀਦਕੋਟ | 50 |
| 39. ਇਕਾਈ ਮੋਗਾ | 5,000 |
| 40. ਡਾ. ਦੇਵਰਾਜ, ਕੋਟਕਪੁਰਾ | 200 |
| 41. ਕਰਮਜੀਤ ਸਿੰਘ ਸੰਧੂ | 200 |
| 42. ਓਮ ਪ੍ਰਕਾਸ਼, ਕੋਟਕਪੁਰਾ | 200 |
| 43. ਗੁਰਦੀਪ ਸਿੰਘ ਫੌਜੀ, ਕੋਟਕਪੁਰਾ | 200 |
| 44. ਨਛੱਤਰ ਸਿਘ | 100 |
| 45. ਪ੍ਰੋ. ਦਰਸ਼ਨ ਸਿੰਘ ਕੋਚ, ਕੋਟਕਪੁਰਾ | 100 |
| 46. ਮਾ. ਪਰਮਜੀਤ ਸਿੰਘ | 100 |
| 47. ਸਪੁਤਰ ਬੰਤ ਰਾਮ, ਲਾਲੇਆਣਾ | 100 |
| 48. ਬਿਹਾਰੀ ਲਾਲ ਧਵਨ, ਬਰਗਾੜੀ | 200 |
| 49. ਇਕਾਈ ਜ਼ੀਰਾ | 500 |
| 50. ਇਕਾਈ ਧਰਮਕੋਟ | 1,000 |
| 51. ਸ਼੍ਰੀ ਵਿਜੇ ਗੋਇਲ, ਪ੍ਰਧਾਨ ਸਹਾਰਾ ਜਨ ਸੇਵਾ, ਬਠਿੰਡਾ | 2,100 |
| 52. ਯੂਨਾਈਟਿਡ ਵੈਲਫੇਅਰ ਸੋਸਾਇਟੀ, ਬਠਿੰਡਾ | 1,100 |
| 53. ਦੋਸਤ ਵੈਲਫੇਅਰ ਸੋਸਾਇਟੀ, ਭੱਟੀ ਰੋਡ, ਬਠਿੰਡਾ | 1,100 |
| 54. ਇਕਾਈ ਬਠਿੰਡਾ | 10,000 |
| 55. ਰਵਿੰਦਰ ਰਿਸ਼ੀ, ਗੁਮਟੀ ਕਲਾਂ, ਬਠਿੰਡਾ | 100 |
| 56. ਕਾਮਰੇਡ ਕੇਹਰ ਸਿੰਘ ਬਖਸ਼ੀ ਵਾਲਾ, ਤਹਿ. ਸੁਨਾਮ, ਸੰਗਰੂਰ | 50 |
| 57. ਰਮੇਸ਼ ਮਹਿਤਾ, ਪ੍ਰਧਾਨ ਆਸਰਾ ਵੈਲਫੇਅਰ ਸੋਸਾਇਟੀ, ਬਠਿੰਡਾ | 500 |
| 58. ਸੁਰਜੀਤ ਸਿੰਘ, ਕੋਠੇ ਵੜਿੰਗ, ਕੋਟਕਪੁਰਾ | 200 |
| 59. ਗੁਰਦੀਪ ਸਿੰਘ, ਟੈਲੀਫੋਨ ਵਿਭਾਗ, ਬਠਿੰਡਾ | 500 |
| 60. ਠਾਕੁਰ ਦ੍ਰਵਜੀਤ ਸਿੰਘ, ਮੈਰੀ ਜਿਊਲਰਜ਼, ਬਠਿੰਡਾ | 500 |
| 61. ਗਰਗ ਬੁੱਕ ਸੈਂਟਰ, ਬਠਿੰਡਾ | 500 |
| 62. ਸ੍ਰੀ ਸੰਜੀਵ ਬਬਲੀ, ਲਵਲੀ ਟੀਵੀ ਸੈਂਟਰ ਬਠਿੰਡਾ | 400 |
| 63. ਸ੍ਰੀ ਪਰਦੀਪ ਕੁਮਾਰ, ਸ.ਹ. ਸਕੂਲ, ਸੰਘੇੜਾ | 200 |
| 64. ਕਾਕਾ ਸਵਿੰਦਰਜੀਤ ਸਿੰਘ ਕੰਗ, ਬਸੰਤ ਵਿਹਾਰ ਬਠਿੰਡਾ | 300 |
| 65. ਇਕਾਈ ਬੰਗਾ | 2,000 |
| 66. ਇਕਾਈ ਨਵਾਂ ਸ਼ਹਿਰ | 1,000 |
| 67. ਇਕਾਈ ਨਵਾਂ ਸ਼ਹਿਰ | 1,000 |
| 68. ਇਕਾਈ ਮਾਹਿਲਪੁਰ | 500 |
| 69. ਇਕਾਈ ਭਦੌੜ | 5,000 |

.....ਬਾਕੀ ਅਗਲੇ ਅੰਕ ਵਿੱਚ



# ਸਰਗਰਮੀਆਂ

**ਇਕਾਈ ਮੱਲ੍ਹਾ:**

ਇਸ ਇਕਾਈ ਵੱਲੋਂ 11 ਫਰਵਰੀ ਦੀ ਰਾਤ ਨੂੰ ਇਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿਚ ਮਾ. ਤਰਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਕ੍ਰਮਵਾਰ ਤਿੰਨ ਨਾਟਕ, ਜੰਗੀ ਰਾਮ ਦੀ ਹਵੇਲੀ, ਇਕ ਕੁਰਸੀ-ਇਕ ਮੋਰਚਾ, ਤੇ ਹਵਾ 'ਚ ਲਟਕਦੇ ਲੋਕ, ਪੰਡਤ ਬਲਾਕੀ ਰਾਮ ਅਤੇ ਇੱਕ ਕੋਰੀਓਗ੍ਰਾਫੀ ਅਹੁ ਟੁੱਟਗੀ ਸਰਕਾਰ ਖੇਡੇ ਗਏ। ਇਸ ਵਿਚ ਮਾ:ਰਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ ਸਰੋਤਿਆਂ ਨੂੰ ਕੀਲੀ ਰੱਖਿਆ। ਇਸ ਤੋਂ ਉਪਰੰਤ ਇਸ ਮੇਲੇ ਵਿਚ ਗੁਜਰਾਤ ਦੇ ਦੰਗਿਆਂ ਤੇ ਬਣਾਈ ਵਿਸ਼ੇਸ਼ ਫਿਲਮ 'ਹੇ ਰਾਮ' ਨੂੰ ਵੱਡੇ ਪਰਦੇ ਤੇ ਵਿਖਾਇਆ ਗਿਆ। ਇਸਤੋਂ ਇਲਾਵਾ ਹੋਰ ਬਹੁਤ ਸਾਰੇ ਉਸਾਰੂ, ਮਨੋਰੰਜਨ ਨਾਲ ਭਰਪੂਰ ਤੇ ਭਾਵਪੂਰਤ ਆਈਟਮਾਂ ਦੀ ਪੇਸ਼ਕਾਰੀ ਕੀਤੀ ਗਈ।

ਇਸ ਮੇਲੇ ਨੂੰ ਸ੍ਰੀ ਗੁਰਮੀਤ ਮੱਲ੍ਹਾ, ਡਾ.ਸਰਵਿੰਦਰਪਾਲ ਮੱਲ੍ਹਾ, ਡਾ.ਮਨਮੋਹਣ ਸਿੰਘ, ਮਾ.ਇਕਬਾਲ ਸਿੰਘ, ਇੰਦਰਪਾਲ ਸਿੰਘ ਮੱਲ੍ਹਾ, ਇਕਾਈ ਪ੍ਰਧਾਨ ਸ੍ਰੀ ਸੁਰਜੀਤ ਦੌਧਰ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਇਸ ਤਰ੍ਹਾਂ ਇਹ ਤਰਕਸ਼ੀਲ ਮੇਲਾ ਦੇਰ ਰਾਤ ਇਕ ਵਜੇ ਤੱਕ ਚਲਦਾ ਹੋਇਆ ਲੋਕਾਂ ਦੇ ਮਨਾਂ ਉਤੇ ਗਹਿਰੀ ਛਾਪ ਛੱਡ ਗਿਆ।

*ਮਾ.ਸਰਬਜੀਤ ਸਿੰਘ, ਸਕੱਤਰ।*

**ਲੁਧਿਆਣਾ ਇਕਾਈ:**

1. ਪ੍ਰੋਗਰੈਸਿਵ ਡੈਮੋਕਰੇਟ ਕਾਮਨ ਕਾਜ਼ ਫੋਰਮ ਅਤੇ ਸੁਸਾਇਟੀ ਵੱਲੋਂ ਲਾਲ ਬਾਗ (ਥਰੀਕੇ) ਨਜ਼ਦੀਕ ਰਾਜਗੁਰੂ ਨਗਰ ਲੁਧਿਆਣਾ ਵਲੋਂ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਤ ਸਮਾਗਮ ਹੋਇਆ। ਇਸ ਮੌਕੇ ਸ੍ਰੀ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵੱਲੋਂ ਇਨਕਲਾਬ ਜਿੰਦਾਬਾਦ ਅਤੇ ਮੋਚੀ ਦਾ ਪੁੱਤ ਨਾਟਕ ਖੇਡੇ ਗਏ। ਸਥਾਨਕ ਕੁੜੀਆਂ ਨੇ ਗਿੱਧਾ ਪੇਸ਼ ਕੀਤਾ। ਤਰਕਸ਼ੀਲ ਆਗੂ ਜਸਵੰਤ ਜ਼ੀਰਖ ਨੇ ਫਿਰਕੂ ਸ਼ਕਤੀਆਂ ਦੀਆਂ ਮਨੁੱਖਤਾ ਵਿਰੋਧੀ ਸ਼ਾਜਿਸ਼ਾਂ ਤੋਂ ਸੁਚੇਤ ਰਹਿਣ ਲਈ ਅਤੇ ਸੋਚ ਨੂੰ ਵਿਗਿਆਨਕ ਬਣਾਉਣ ਦੀ ਅਪੀਲ ਕੀਤੀ। ਗੁਰਮੇਲ ਸਿੰਘ ਅਤੇ ਮਾ:ਜਰਨੈਲ ਸਿੰਘ ਨੇ ਜਾਦੂ ਦੇ ਟਰਿੱਕਾਂ ਦੀ ਪੇਸ਼ਕਾਰੀ ਕੀਤੀ। ਸਟਾਲ ਹਰਭਜਨ ਸਿੰਘ ਅਤੇ ਆਤਮਾ ਸਿੰਘ ਨੇ ਲਗਾਈ।

2. 16 ਮਾਰਚ, 2003 ਨੂੰ ਗਦਰੀ ਦੇਸ਼ ਭਗਤ ਬਾਬਾ ਗੁਰਮੁਖ ਸਿੰਘ ਲਲਤੋਂ ਦੀ 26ਵੀਂ ਬਰਸੀ ਬਾਬਾ ਗੁਰਮੁਖ ਸਿੰਘ ਯਾਦਗਾਰੀ ਸਰਕਾਰੀ ਮਿਡਲ ਸਕੂਲ ਲਲਤੋਂ ਖੁਰਦ ਵਿਖੇ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਸਹਿਯੋਗ ਨਾਲ ਕਰਵਾਏ ਗਏ ਸਮਾਗਮ ਦੀ ਪ੍ਰਧਾਨਗੀ ਬਾਬਾ ਗੁਰਮੁਖ ਸਿੰਘ ਦੀ ਭਤੀਜੀ ਬੀਬੀ ਦਲਬੀਰ ਕੌਰ ਨੇ ਕੀਤੀ। ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਨੁਮਾਇੰਦੇ ਸਾਥੀ ਅਮੋਲਕ ਸਿੰਘ ਨੇ ਦੇਸ਼ ਨੂੰ ਸਾਮਰਾਜੀ ਸ਼ਕਤੀਆਂ ਦੀਆਂ ਆਰਥਕ ਗੁਲਾਮੀ ਵੱਲ ਧੱਕਣ ਲਈ ਹਾਕਮ ਜਮਾਤਾਂ ਵਲੋਂ ਅਪਣਾਈਆਂ ਜਾ ਰਹੀਆਂ ਨੀਤੀਆਂ ਦੇ ਟਾਕਰੇ ਸ਼ਹੀਦਾਂ ਦੇ ਪਾਏ ਪੂਰਨਿਆਂ ਤੇ ਚੱਲਣ ਲਈ ਇਕ ਮੰਚ ਤੇ ਇਕੱਠੇ ਹੋ ਕੇ ਸੰਘਰਸ਼ ਕਰਨ ਦਾ ਸੱਦਾ ਦਿੱਤਾ। ਤਰਕਸ਼ੀਲ ਸੁਸਾਇਟੀ ਲੁਧਿਆਣਾ ਇਕਾਈ ਨੇ ਜ਼ਿਕਰਯੋਗ ਭੂਮਿਕਾ ਨਿਭਾਈ।

ਬੀਬੀ ਦਲਜੀਤ ਕੌਰ ਨੇ ਦੇਸ਼ 'ਚ ਫੈਲਾਈ ਜਾ ਰਹੀ ਫਿਰਕੂ ਨਫਰਤ ਤੇ ਗਹਿਰੀ ਚਿੰਤਾ ਪ੍ਰਗਟ ਕਰਦੇ ਹੋਏ ਕਿਹਾ ਕਿ ਦੇਸ਼ ਦੀ ਸਤਾ ਤੇ ਕਾਬਜ਼ ਲੋਕ ਦੇਸ਼ ਦੀ ਜਨਤਾ ਨੂੰ ਧਰਮਾਂ ਦੇ ਨਾਂ ਤੇ ਪਾੜ ਕੇ ਆਪਣੇ ਸਵਾਰਥੀ ਹਿਤ ਪੂਰੇ ਕਰਨਾ ਚਾਹੁੰਦੇ ਹਨ। ਸਾਨੂੰ ਫਿਰਕੂ ਸ਼ਕਤੀਆਂ ਦੀਆਂ ਮਨੁੱਖਤਾ ਵਿਰੋਧੀ ਸ਼ਾਜਿਸ਼ਾਂ ਤੋਂ ਸੁਚੇਤ ਹੋਣਾ ਚਾਹੀਦਾ ਹੈ।

ਸਮਾਗਮ ਨੂੰ ਹੋਰਨਾਂ ਤੋਂ ਇਲਾਵਾ ਪਲਸ ਮੰਚ ਦੇ ਪ੍ਰਧਾਨ ਅਤਰਜੀਤ ਸਿੰਘ ਅਤੇ ਨਸ਼ਾ ਛੁਡਾਓ ਕੇਂਦਰ ਆਮ ਕਿਰਨ ਦੇ ਪ੍ਰਿਸੀਪਲ ਰਵੇਲ ਸਿੰਘ ਨੇ ਸੰਬੋਧਨ ਕੀਤਾ। ਤਰਕਸ਼ੀਲ ਆਗੂ ਗੁਰਮੇਲ ਸਿੰਘ ਨੇ ਜਾਦੂ ਟਰਿੱਕ ਪੇਸ਼ ਕੀਤੇ। ਸਕੂਲੀ ਬੱਚਿਆਂ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਇਸ ਮੌਕੇ ਸ੍ਰੀ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵੱਲੋਂ ਮੋਚੀ ਦਾ ਪੁੱਤ ਪੇਸ਼ ਕੀਤਾ ਗਿਆ। ਸਟੇਜ ਦੀ ਜ਼ਿੰਮੇਵਾਰੀ ਜਸਵੰਤ ਜ਼ੀਰਖ ਨੇ ਨਿਭਾਈ।

*ਆਤਮਾ ਸਿੰਘ ਸਕੱਤਰ।*

3. ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਵੱਲੋਂ ਮਿਤੀ 22-23 ਮਾਰਚ ਨੂੰ ਲਗਾਇਆ ਗਿਆ। ਇਸ ਵਿਚ ਮੋਹਨਜੀਤ ਸਿੰਘ ਨੇ ਲੋਕਾਂ ਨੂੰ ਸਬੰਧਨ ਕਰਦਿਆਂ......। ਹਰਦੇਵ, ਰਾੜਾ ਸਾਹਿਬ ਲੁਧਿਆਣਾ ਇਕਾਈ ਵੱਲੋਂ ਆਤਮਾ ਸਿੰਘ, ਹਰਭਜਨ ਸਿੰਘ ਜੁਲਿਧਆਣਾ ਜੋਨ ਪ੍ਰਧਾਨ, ਦਲਬੀਰ ਕਟਾਣੀ ਜੋਨ ਸਕੱਤਰ ਲੁਧਿਆਣਾ, ਰੁਪਿੰਦਰਪਾਲ ਸਿੰਘ ਸਾਹਨੇਵਾਲ ਇਕਾਈ ਨੇ ਇਸ ਵਿਚ ਹਿੱਸਾ ਲਿਆ ਅਤੇ ਅਮਰੀਕਾ ਦੇ ਇਰਾਕ ਤੇ ਕੀਤੇ ਹਮਲੇ ਵਿਰੁੱਧ ਲੀਫਲੈਟ ਵੰਡੇ ਗਏ ਅਤੇ ਤਰਕਸ਼ੀਲ ਮੈਗਜ਼ੀਨ ਦੇ 60 ਸਾਲਾਨਾ ਚੰਦੇ ਕੱਟੇ ਗਏ।

*ਦਲਬੀਰ ਕਟਾਣੀ, ਜੋਨ ਸਕੱਤਰ, ਲੁਧਿਆਣਾ*

**ਇਕਾਈ ਲੌਂਗੋਵਾਲ:**

1. ਮਿਤੀ 15.3.2003 ਨੂੰ ਇਸ ਇਕਾਈ ਵੱਲੋਂ ਸ਼ਹੀਦ ਭਾਈ ਮਤੀ ਦਾਸ ਸੀਨੀਅਰ ਸੈਕੰਡੀ ਸਰਕਾਰੀ ਸਕੂਲ, ਲੌਂਗੋਵਾਲ ਵਿਖੇ "ਮਾਨਸਿਕ ਰੋਗ ਹੱਲ ਕਿਵੇਂ ਕਰੀਏ" ਵਿਸ਼ੇ ਤੇ ਇਕਾਈ ਮੈਂਬਰਾਂ ਦੀ ਸਕੂਲਿੰਗ ਕੀਤੀ ਗਈ। ਮੁੱਖ ਬੁਲਾਰੇ ਜੋਨ ਪ੍ਰਧਾਨ ਮਾ:ਪਰਮਵੇਦ ਵੱਲੋਂ

ਇਨ੍ਹਾਂ ਰੋਗਾਂ ਦੀਆਂ ਕਿਸਮਾਂ, ਉਨ੍ਹਾਂ ਨੂੰ ਹੱਲ ਕਰਨ ਦੇ ਢੰਗ, ਆਪਣੇ ਵੱਲੋਂ ਹੱਲ ਕੀਤੇ ਗਏ ਪ੍ਰਮੁੱਖ ਕੇਸ ਅਤੇ ਸੁਸਾਇਟੀ ਕਿਸ ਤਰ੍ਹਾਂ ਦੇ ਕੇਸ ਲਵੇ, ਵਿਸ਼ੇ ਤੇ ਵਿਸਥਾਰ ਨਾਲ ਗੱਲਬਾਤ ਕੀਤੀ ਗਈ। ਇਸ ਉਪਰੰਤ ਵਿਚਾਰ ਚਰਚਾ ਵਿਚ ਰਣਜੀਤ ਸਿੰਘ, ਸਰਬਜੀਤ ਸਿੰਘ ਸੰਗਰੂਰ, ਕ੍ਰਿਸ਼ਨ ਸਿੰਘ ਦੁੱਗਾਂ, ਰਣਜੀਤ ਸਿੰਘ ਮਿੰਟੂ, ਗੁਰਵਿੰਦਰ ਸਿੰਘ, ਮੱਖਣ ਸਿੰਘ, ਬਹਾਦਰ ਸਿੰਘ, ਸਮਿੰਦਰ ਸਿੰਘ, ਭਾਗ ਸਿੰਘ, ਧਰਮਪਾਲ ਸਿੰਘ, ਚਰਨਜੀਤ ਸਿੰਘ, ਸਤਿਗੁਰ ਸਿੰਘ, ਬਲਬੀਰ ਚੰਦ ਆਦਿ ਮੈਂਬਰਾਂ ਨੇ ਸਰਗਰਮੀ ਨਾਲ ਭਾਗ ਲਿਆ।

2. ਇਰਾਕ ਉਪਰ ਅਮਰੀਕੀ ਹਮਲੇ ਦਾ ਵਿਰੋਧ:

ਮਿਤੀ 27.3.2003 ਨੂੰ ਇਸ ਇਕਾਈ ਦੀ ਅਗਵਾਈ ਅਧੀਨ ਪ੍ਰਗਤੀਸ਼ੀਲ ਵਿਚਾਰ ਮੰਚ, ਸ਼ਹੀਦ ਭਗਤ ਸਿੰਘ ਯਾਦਗਾਰੀ ਲਾਇਬਰੇਰੀ, ਪੰਜਾਬ ਰੈਡੀਕਲ ਸਟੂਡੈਂਟਸ ਯੂਨੀਅਨ, ਐਮ.ਸੀ.ਪੀ.ਆਈ, ਸੀ.ਪੀ.ਆਈ.ਐਮ(ਪਾਸਲਾ), ਸੰਤ ਹਰਚੰਦ ਸਿੰਘ ਯਾਦਗਾਰੀ ਲਾਇਬਰੇਰੀ, ਸੀ.ਪੀ.ਆਈ.ਐਮ, ਕਰਤਾਰ ਸਿੰਘ ਸਰਾਭਾ ਸਪੋਰਟਸ ਐਂਡ ਕਲਚਰਲ ਕਲੱਬ, ਟੈਕਨੀਕਲ ਸਰਵਿਸਜ਼ ਯੂਨੀਅਨ, ਇੰਪਲਾਈਜ਼ ਫੈਡਰੇਸ਼ਨ ਅਤੇ ਸਰਵੋਦਯਾ ਲਹਿਰ ਵੱਲੋਂ ਸਾਂਝੇ ਤੌਰ 'ਤੇ ਇਰਾਕ ਉਪਰ ਕੀਤੇ ਗਏ ਅਮਰੀਕੀ ਹਮੇ ਦੇ ਵਿਰੋਧ ਵਿਚ ਰੋਸ ਪ੍ਰਦਰਸ਼ਨ ਕੀਤਾ ਗਿਆ। ਕਨਵੈਨਸ਼ਨ ਨੂੰ ਸੰਬੋਧਨ ਕਰਦਿਆਂ ਬਹਾਲ ਸਿੰਘ, ਕਾ. ਮੰਗਤ ਰਾਮ, ਕਾ. ਸ਼ਮਿੰਦਰ ਕੌਰ ਗਿੱਲ, ਕਾ. ਸੱਤਪਾਲ, ਕਾ. ਅਜਮੇਰ ਸਿੰਘ, ਕਾ. ਗੱਜਣ ਸਿੰਘ ਦੁੱਗਾਂ, ਜੁਝਾਰ ਸਿੰਘ, ਗੁਰਬਚਨ ਸਿੰਘ, ਓਮ ਪ੍ਰਕਾਸ਼ ਸੇਤੀਆ, ਰਣਜੀਤ ਸਿੰਘ ਰਟੋਲ, ਵਿਜੈ ਕੁਮਾਰ ਗੋਇਲ, ਕਾ.ਜਸਵੰਤ ਰਾਏ, ਹਰਦੀਪ ਸਿੰਘ ਖੈਰਾ, ਬੂਟਾ ਸਿੰਘ, ਸੁਰਿੰਦਰਪਾਲ ਲੀਲਾ, ਕਰਨੈਲ ਸਿੰਘ ਦੁੱਲਟ, ਅੰਮ੍ਰਿਤ ਪਾਲ, ਕਾ.ਨਾਜ਼ਰ ਸਿੰਘ ਬਟੂਹਾ, ਬਲਬੀਰ ਚੰਦ ਲੌਂਗੋਵਾਲ ਅਤੇ ਨਜ਼ੀਰ ਅਹਿਮਦ ਨੇ ਅਮਰੀਕਾ ਦੀਆਂ ਸਾਮਰਾਜੀ ਲੋਟੂ ਨੀਤੀਆਂ ਖਿਲਾਫ ਵਿਸਥਾਰ ਨਾਲ ਗੱਲਬਾਤ ਕੀਤੀ ਅਤੇ ਤੇਲ ਦੇ ਭੰਡਾਰਾਂ ਤੇ ਕਾਬਜ਼ ਹੋਣ ਲਈ ਬੰਬਾਂ ਰਾਹੀਂ ਨਿਰਦੋਸ਼ ਇਰਾਕੀ ਲੋਕਾਂ ਨੂੰ ਆਪਣਾ ਸ਼ਿਕਾਰ ਬਣਾਉਣ ਵਾਲੇ ਅਮਰੀਕੀ ਤੇ ਬਰਤਾਨਵੀ ਸਾਮਰਾਜ ਦੀ ਡਟਵੀਂ ਵਿਰੋਧਤਾ ਕੀਤੀ। ਬਾਅਦ 'ਚ ਪ੍ਰਦਰਸ਼ਨ ਕਰਕੇ ਅਮਰੀਕੀ ਰਾਸ਼ਟਰਪਤੀ ਜਾਰਜ ਵਾਕਰ ਬੁਸ਼ ਦਾ ਪੁਤਲਾ ਸਾੜਿਆ।

3. ਪਿੰਡ ਨਮੋਲ ਵਿਚ ਤਰਕਸ਼ੀਲ ਮੇਲਾ

ਮਿਤੀ 28.3.2003 ਨੂੰ ਰਾਤੀਂ ਯੁਵਕ ਸੇਵਾਵਾਂ ਕਲੱਬ, ਨਮੋਲ ਦੇ ਸਹਿਯੋਗ ਨਾਲ ਅਤੇ ਪਿੰਡ ਨਮੋਲ ਦੇ ਕੁੱਝ ਅਗਾਂਹਵਧੂ ਨੌਜਵਾਨਾ ਜਗਜੀਤ ਸਿੰਘ, ਲਾਭ ਸਿੰਘ, ਗੁਰਪਾਲ ਸਿੰਘ, ਸੁਰਜੀਤ ਸਿੰਘ, ਗੁਰਮੇਲ ਬਿਜਲਪੁਰ, ਗੁਰਚਰਨ ਸਿੰਘ, ਸਿਓਪਾਲ ਸਿੰਘ, ਹਰਚਰਨ ਸਿੰਘ ਢਿੱਲੋਂ, ਕੇਵਲ ਸਿੰਘ, ਲਾਲੀ ਢਿੱਲੋਂ, ਡਾ. ਬਲਵਿੰਦਰ ਸਿੰਘ, ਅੰਮ੍ਰਿਤਪਾਲ ਸਿੰਘ ਦੇ ਉਦਮ ਨਾਲ ਸ:ਸੀ:ਸੈ:ਸਕੂਲ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਦੌਰਾਨ ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਨਾਟਕ ਦੇਵ ਪੁਰਸ਼ ਹਾਰ ਗਏ ਅਤੇ ਸਾੜ੍ਹਸਤੀ ਖੇਡੇ ਗਏ ਅਤੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ ਲੋਕੋ, ਵਸਦੀ ਉੱਜੜ ਗਈ' ਪੇਸ਼ ਕੀਤੀ ਗਈ। ਰਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ ਸੁਸਾਇਟੀ ਵੱਲੋਂ ਹੱਲ ਕੀਤੇ ਕੇਸਾਂ ਬਾਰੇ ਲੋਕਾਂ ਨੂੰ ਜਾਣਕਾਰੀ ਦਿੰਦੇ ਹੋਏ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਆਪਣੀ ਕਮਾਈ ਲੋਟੂਆਂ ਦੇ ਪੇਟ 'ਚ ਨਾ ਪਾਉਣ। ਮਾ:ਪਰਮਵੇਦ ਨੇ ਸੁਸਾਇਟੀ ਦੀ ਜਥੇਬੰਦਕ ਬਣਤਰ ਅਤੇ ਉਦੇਸ਼ਾਂ ਬਾਰੇ ਦੱਸਿਆ। ਇਕਾਈ ਪ੍ਰਧਾਨ ਰਣਜੀਤ ਸਿੰਘ ਨਮੋਲ ਨੇ ਲੋਕਾਂ ਨੂੰ ਵਹਿਮ ਭਰਮ ਛੱਡਕੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਸਰਬਜੀਤ ਸਿੰਘ ਸੰਗਰੂਰ ਨੇ ਜਾਦੂ ਦੇ ਟਰਿੱਕਾਂ ਰਾਹੀਂ ਲੋਕਾਂ ਨੂੰ ਸਪਸ਼ਟ ਕੀਤਾ ਕਿ ਜਾਦੂ ਕੋਈ ਦੈਵੀ ਸ਼ਕਤੀ ਨਾ ਹੋਕੇ ਹੱਥਾਂ ਦੀ ਸਫਾਈ ਹੈ। ਇਸ ਮੌਕੇ ਤੇ ਜੁਝਾਰ ਸਿੰਘ, ਗੁਰਵਿੰਦਰ ਸਿੰਘ, ਕੁਲਦੀਪ ਸਿੰਘ ਮੈਂਬਰ ਇਕਾਈ ਲੌਂਗੋਵਾਲ, ਬਿੱਲੂ ਨਮੋਲ, ਪ੍ਰਗਟ ਦਾਸ ਨਾਗਰੀ ਅਤੇ ਭੋਲਾ ਸਿੰਘ ਮਾਡਲ ਟਾਊਨ ਨੇ ਅੰਧਵਿਸ਼ਵਾਸ਼ਾਂ ਖਿਲਾਫ ਜਾਗ੍ਰਿਤ ਕਰਨ ਵਾਲੇ ਗੀਤ ਪੇਸ਼ ਕੀਤੇ। ਬਲਬੀਰ ਚੰਦ ਲੌਂਗੋਵਾਲ ਨੇ ਸਟੇਜ ਸੰਚਾਲਨ ਕੀਤਾ ਅਤੇ ਰਾਜਿੰਦਰਪਾਲ ਸਿੰਘ ਨੇ ਨਗਰ ਪੰਚਾਇਤ ਵੱਲੋਂ ਸਭ ਦਾ ਧੰਨਵਾਦ ਕੀਤਾ। ਇਸ ਮੌਕੇ ਤੇ ਸੁਨਾਮ ਇਕਾਈ ਦੇ ਸਕੱਤਰ ਪ੍ਰੇਮ ਪਾਲ, ਕਾ. ਸੋਹਣ ਸਿੰਘ ਅਤੇ ਡੈਮੋਕਰੈਟਿਕ ਇੰਪਲਾਈਜ਼ ਫਰੰਟ ਦੇ ਆਗੂ ਸਵਰਨਜੀਤ ਸਿੰਘ ਨੇ ਵਿਸ਼ੇਸ਼ ਤੌਰ ਤੇ ਸ਼ਿਰਕਤ ਕੀਤੀ।

*ਬਲਬੀਰ ਲੌਂਗੋਵਾਲ, ਪ੍ਰਧਾਨ।*

**ਇਕਾਈ ਬਾਘਾ ਪੁਰਾਣਾ:**

ਪਾਖੰਡੀ ਸਾਧਾਂ, ਅਖੌਤੀ ਬਾਬਿਆਂ, ਜੋਤਸ਼ੀਆਂ ਅਤੇ ਚੇਲਿਆਂ ਵੱਲੋਂ ਲੁੱਟੇ ਜਾ ਰਹੇ ਮਿਹਨਤਕਸ਼ ਵਰਗ ਨੂੰ ਇਨ੍ਹਾਂ ਢੋਂਗੀਆਂ ਦੀ ਅਸਲੀਅਤ ਤੋਂ ਜਾਣੂ ਕਰਵਾਉਣ ਅਤੇ ਇਨ੍ਹਾਂ ਦੇ ਡੇਰਿਆਂ ਅੰਦਰ ਹੁੰਦੇ ਬਲਾਤਕਾਰ, ਕਤਲ ਅਤੇ ਹੋਰ ਗੈਰ-ਸਮਾਜਿਕ ਕੰਮਾਂ ਤੋਂ ਪਰਦਾ ਹਟਾਉਂਦਾ ਇਕ ਤਰਕਸ਼ੀਲ ਨਾਟਕ ਮੇਲਾ ਦਾਣਾ ਮੰਡੀ ਵਿਖੇ ਕਰਵਾਇਆ ਗਿਆ।

ਇਕਾਈ ਪ੍ਰਧਾਨ ਦਰਸ਼ਨ ਕੋਟਲਾ, ਸਕੱਤਰ ਮੁਕੰਦ ਕਮਲ, ਮੀਤ-ਪ੍ਰਧਾਨ ਰਾਜੀਵ ਟੋਨੀ, ਸੰਦੀਪ ਗਰਗ ਪ੍ਰੈਸ ਸਕੱਤਰ, ਮੱਖਣ, ਟੀਟੂ ਅਨੇਜਾ, ਜਸਵੰਤ ਜੱਸੀ ਦੀ ਅਣਥੱਕ ਮੇਹਨਤ ਸਦਕਾ ਸਫਲਤਾ ਪੂਰਵਕ ਸੰਪੰਨ ਹੋਏ ਇਸ ਮੇਲੇ ਦਾ ਇਲਾਕੇ ਭਰ ਦੇ ਦੋ ਕੁ ਹਜ਼ਾਰ ਤੋਂ ਵੱਧ ਲੋਕਾਂ ਨੇ ਸਾਰਾ ਦਿਨ ਦੇਖਿਆ। ਇਹ ਮੇਲਾ ਵਿਗਿਆਨੀ ਕਲਪਨਾ ਚਾਵਲਾ ਨੂੰ ਸਮਰਪਿਤ ਸੀ।

ਸੁਸਾਇਟੀ ਦੇ ਸੂਬਾ ਪ੍ਰਧਾਨ ਬਲਵਿੰਦਰ ਬਰਨਾਲਾ, ਸਾਥੀ ਸੰਤੋਖ ਸਿੰਘ ਅਤੇ ਸ੍ਰੋਮਣੀ ਕਵੀਸ਼ਰ ਕਰਨੈਲ ਸਿੰਘ ਪਾਰਸ ਰਾਮੂਵਾਲੀਆ ਨੇ ਅਖੌਤੀ ਸਾਧਾਂ ਨੂੰ ਸਮਾਜ ਦੇ ਵੱਡੇ ਦੁਸ਼ਮਣ ਗਰਦਾਨਿਆ ਅਤੇ ਜਗਸੀਰ ਜੀਦਾ ਨੇ ਉਸਾਰੂ ਗੀਤਾਂ, ਵਿਗਿਆਨਕ ਬੋਲੀਆਂ ਰਾਹੀਂ ਦਰਸਾਇਆ ਕਿ ਪਾਖੰਡੀ ਸਾਧ ਹੁਣ ਆਪਣੇ ਨੰਗੇ ਹੋ



ਰਹੇ ਕੁਕਰਮਾਂ ਤੇ ਪੜਦਾ ਪਾਉਣ ਲਈ ਅੱਖਾਂ ਦੇ ਕੈਂਪ ਅਤੇ ਗਰੀਬਾਂ ਨੂੰ ਮਕਾਨ ਬਣਾਕੇ ਦੇਣ ਦਾ ਪਾਖੰਡ ਕਰ ਰਹੇ ਹਨ। ਆਰਟ ਸੈਂਟਰ ਸਮਰਾਲਾ ਦੀ ਨਾਟਕ ਟੀਮ ਨੇ ਮਾ:ਤਰਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ ਦੋ ਨਾਟਕ ਦੇਵ ਪੁਰਸ਼ ਹਾਰ ਗਏ ਅਤੇ ਸਾੜ੍ਹਸਤੀ ਖੇਡੇ ਗਏ ਜਿੰਨਾਂ ਵਿਚ ਸਾਧਾਂ ਦੀ ਅਸਲੀਅਤ ਨੂੰ ਨੰਗਾ ਕੀਤਾ। ਜਾਦੂ ਕਲਾ ਨੂੰ ਦਰਸਾਉਣ ਲਈ ਸੰਤੋਖ ਸਿੰਘ ਨੇ ਕਈ ਹੈਰਾਨੀਜਨਕ ਟਰਿਕ ਵਿਖਾਏ। ਮੇਲੇ ਦੌਰਾਨ +2 ਕਲਾਸ ਦੇ ਸਾਲ 2001-02 ਦੇ ਵਿਦਿਆਰਥੀ ਪਹਿਲੇ ਸਥਾਨ ਤੇ ਮੈਡੀਕਲ ਗਰੁੱਪ ਦੇ ਗੁਰਮਿੰਦਰ ਸਿੰਘ ਜੀਵਨ ਵਾਲਾ ਨੂੰ ਸੁਸਾਇਟੀ ਵਲੋਂ ਕਲਪਨਾ ਚਾਵਲਾ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਇਸ ਪ੍ਰੋਗਰਾਮ ਲਈ ਆਰਥਕ ਸਹਾਇਤਾ ਦੇਣ ਵਾਲੇ ਸਮੂਹ ਸੱਜਣਾਂ ਦਾ ਸੁਸਾਇਟੀ ਵੱਲੋਂ ਧੰਨਵਾਦ ਕੀਤਾ ਗਿਆ। ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਰੂਬੀ,ਦਲਜੀਤ ਸਿੰਘ, ਜਸਵੰਤ, ਪ੍ਰਿਥੀ, ਪ੍ਰਵੀਨ, ਬਲਬੀਰ, ਬਾਵਾ ਸਿੰਘ, ਮੱਖਣ ਸਦਿਉੜਾ, ਆਦਿ ਨੂੰ ਵੀ ਸਨਮਾਨਿਆ ਗਿਆ

*ਦਰਸ਼ਨ ਸਿੰਘ, ਪ੍ਰਧਾਨ*

**ਬਠਿੰਡਾ ਇਕਾਈ:**

ਸੰਗਤ ਮੰਡੀ ਵਿਖੇ ਬਿਜਲੀ ਬੋਰਡ ਦੇ ਜੇ.ਈ. ਸ੍ਰੀ ਬਲਵਿੰਦਰ ਸਿੰਘ ਜੀ ਦੀ ਅਤੇ ਚੱਕ ਰੁਲਦੂ ਸਿੰਘ ਵਾਲਾ ਸਰਕਾਰੀ ਹਾਈ ਸਕੂਲ ਦੇ ਅਧਿਆਪਕ ਦੀ ਸੇਵਾ ਮੁਕਤੀ ਸਮੇਂ ਵਿਦਾਇਗੀ ਸਮਾਰੋਹ ਤੇ ਤਰਕਸ਼ੀਲ ਵਿਚਾਰ ਤੇ ਮੈਜਿਕ ਟਰਿੱਕ ਪੇਸ਼ ਕੀਤੇ ਗਏ। ਇਕਾਈ ਜੋਗਾ ਦੇ ਆਗੂ ਇੰਦਰਜੀਤ ਝੱਬਰ ਦੇ ਸਹੁਰਾ ਸਾਹਿਬ ਦੇ ਦੇਹਾਂਤ ਤੇ ਸ਼ਰਧਾਂਜਲੀ ਸਮਾਗਮ ਸਮੇਂ ਅਤੇ ਐਗਰੀਕਲਚਰ ਯੂਨੀਵਰਸਿਟੀ ਦੇ ਕਿਸਾਨ ਮੇਲੇ ਤੇ ਪ੍ਰਦਰਸ਼ਨੀ ਅਤੇ ਬੁੱਕ ਸਟਾਲ ਲਾਈ ਗਈ। ਇਸਤੋਂ ਇਲਾਵਾ ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੇ ਸ਼ਹੀਦੀ ਯਾਦ ਨੂੰ ਸਮਰਪਿਤ ਸਭਿਆਚਾਰਕ ਨਾਟਕ ਮੇਲਾ ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ ਚੁੱਘੇ ਕਲਾਂ ਲਗਾਇਆ ਗਿਆ ਜਿਸ ਵਿਚ ਤਰਕਸ਼ੀਲ ਪੁਸਤਕਾਂ, ਸਟਾਲਾਂ ਤੇ ਬੈਨਰ, ਚਿੱਤਰ, ਪੋਸਟਰ ਪ੍ਰਦਰਸ਼ਨੀ ਲਾਈ ਗਈ ਅਤੇ ਭੂਰਾ ਸਿੰਘ ਮਹਿਮਾ ਸਰਜਾ ਨੇ ਤਰਕਸ਼ੀਲਤਾ ਦੀ ਵਿਆਖਿਆ ਕਰਦਿਆਂ ਭਾਵ ਭਿੰਨੀ ਤਕਰੀਰ ਕੀਤੀ। ਸੈਮੂਅਲ ਜੌਨ ਦੀ ਨਿਰਦੇਸ਼ਨਾ ਹੇਠ ਨਾਟਕ ਮਿੱਟੀ ਰੁਦਨ ਕਰੇ ਅਤੇ ਤਰਕਸ਼ੀਲ ਨਾਟਕ ਬਾਲ-ਭਗਵਾਨ ਪੇਸ਼ ਕੀਤੇ ਗਏ। ਬੁਰਜ ਹਰੀਕਾ ਪਿੰਡ ਵਿਖੇ ਨਾਟਕ ਮੇਲੇ ਵਿਚ ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਸਟਾਲਾਂ ਲਾਈਆਂ ਗਈਆਂ। ਕੱਪੜਾ ਮਾਰਕਿਟ ਮਾਲ ਰੋਡ, ਬਠਿੰਡਾ ਵਿਖੇ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਸਰਧਾਂਜਲੀ ਅਤੇ ਖੂਨਦਾਨ ਸਮਾਗਮ, ਜੋ ਯੂਨਾਈਟਿਡ ਵੈਲਫੇਅਰ ਸੁਸਾਇਟੀ ਅਤੇ ਹੋਰ ਸਥਾਨਕ ਸਮਾਜ ਸੇਵੀ ਸੰਸਥਾਵਾਂ ਦੇ ਸਹਿਯੋਗ ਨਾਲ ਆਯੋਜਿਤ ਕੀਤਾ ਗਿਆ, ਜਿਸ ਵਿਚ ਖੂਨਦਾਨੀ ਵਾਲੰਟੀਅਰਾਂ ਤੋਂ ਇਲਾਵਾ ਮੈਜਿਕ ਅਤੇ ਤਰਕਸ਼ੀਲ ਵਿਚਾਰ ਅਤੇ ਪ੍ਰਦਰਸ਼ਨੀ, ਪੁਸਤਕ ਸਟਾਲਾਂ ਲਾਈਆਂ। ਐਨ.ਐਫ.ਐਲ. ਕਲੋਨੀ, ਬਠਿੰਡਾ ਵਿਚਖੇ ਤਰਕਸ਼ੀਲ ਲਹਿਰ ਦੇ ਸਮਰਥਕ ਸ੍ਰੀ ਰਘੁਵੀਰ ਸਿੰਘ ਜੀ ਨੇ ਆਪਣੇ ਲੜਕੇ ਗੁਰਪ੍ਰੀਤ ਦਾ ਜਨਮ ਦਿਨ ਨਿਵੇਕਲੇ ਢੰਗ ਨਾਲ ਮਨਾਇਆ ਜਿਸ ਵਿਚ ਮੈਜਿਕ ਸ਼ੋਅ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ।

ਇਨ੍ਹਾਂ ਸਾਰੀਆਂ ਸਰਗਰਮੀਆਂ ਵਿਚ ਕੁਲਵੰਤ ਸਿੰਘ, ਬਲਵਿੰਦਰ ਫੁੱਲੋ ਮਿੱਠੀ, ਮਾਸਟਰ ਬਲਵੀਰ ਸਿੰਘ, ਕੇਵਲ ਕ੍ਰਿਸ਼ਨ ਜੀਦਾ, ਕੁਲਵੰਤ ਸਿੰਘ ਮੀਤ-ਪ੍ਰਧਾਨ, ਹਰਿੰਦਰ ਕੁਮਾਰ, ਜਗਤਾਰ ਸਿੰਘ, ਮਾਸਟਰ ਗਿਆਨ ਸਿੰਘ, ਮੇਜਰ ਸਿੰਘ ਗਹਿਰੀ, ਸੁਰਿੰਦਰ ਕੌਰ, ਮਨਮੋਹਨ ਸਿੰਘ, ਬਲਦੇਵ ਸਿੰਘ, ਸ੍ਰੀ ਰਣਜੀਤ ਸਿੰਘ, ਕਰਮਜੀਤ, ਵਿਜੈ ਕੁਮਾਰ, ਸਕੱਤਰ ਉਤਮ ਸਿੰਘ ਅਤੇ ਰਾਮ ਸਿੰਘ ਨਿਰਮਾਣ ਦਾ ਵਿਸ਼ੇਸ਼ ਯੋਗਦਾਨ ਰਿਹਾ।

*ਰਾਮ ਸਿੰਘ ਨਿਰਮਾਣ ਚੁੱਘੇ ਕਲਾਂ (ਬਠਿੰਡਾ)।*

**ਜਲਾਲਾਬਾਦ ਇਕਾਈ:**

ਮਿਤੀ 11.3.2003 ਨੂੰ ਗੁਰੂ ਹਰ ਸਹਾਏ ਇਕਾਈ ਨਾਲ ਰਲਕੇ ਇਸ ਇਕਾਈ ਨੇ ਸਾਂਝੇ ਤੌਰ ਤੇ ਇਕ ਪ੍ਰੋਗਰਾਮ ਪਿੰਡ ਮਹਇਮ ਵਿਖੇ ਕੀਤਾ ਗਿਆ ਜਿਸ ਵਿਚ ਜਾਦੂ ਦੇ ਟਰਿੱਕ ਪੇਸ਼ ਕਰਨ ਤੋਂ ਇਲਾਵਾ ਕਿਤਾਬਾਂ ਦੀ ਸਟਾਲ ਅਤੇ ਖੂਨ ਦੇ ਛਿੱਟੇ ਡਿੱਗਣ ਦਾ ਕੇਸ ਹੱਲ ਕੀਤਾ ਗਿਆ।

2. ਪਿੰਡ ਸੁਖੇਰਾ ਦੇ ਸਰਕਾਰੀ ਸਕੂਲ ਵਿਚ ਇਸਤਰੀ ਸਭਾ ਵੱਲੋਂ ਮਨਾਏ ਗਏ ਔਰਤ ਦਿਵਸ ਦੇ ਜਾਦੂ ਦੇ ਟਰਿੱਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ।

3. ਲੋਕ ਸੰਗਰਾਮ ਮੰਚ ਵੱਲੋਂ ਮਿਤੀ 27.3.2003 ਅਤੇ 30.3.2002 ਨੂੰ ਕ੍ਰਮਵਾਰ ਪਿੰਡ ਗੁਰੂ ਹਰ ਸਹਾਏ ਅਤੇ ਪਿੰਡ ਬੱਗੇ ਕੇ ਮੋੜ ਵਿਚ ਮਨਾਏ ਗਏ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਪ੍ਰੋਗਰਾਮਾਂ ਵਿਚ ਗੁਰੂ ਹਰ ਸਹਾਏ ਇਕਾਈ ਨਾਲ ਰਲਕੇ ਸਾਂਝੇ ਤੌਰ 'ਤੇ ਜਾਦੂ ਦੇ ਟਰਿੱਕ, ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ ਅਤੇ ਤਕਰੀਬਨ 2500 ਰੁਪਏ ਦਾ ਤਰਕਸ਼ੀਲ ਸਾਹਿਤ ਵੇਚਿਆ ਗਿਆ।

ਇਨ੍ਹਾਂ ਪ੍ਰੋਗਰਾਮਾਂ ਵਿਚ ਜਲਾਲਾਬਾਦ ਇਕਾਈ ਦੇ ਹਰਨੇਕ ਟੱਲੂਵਾਲਾ, ਮਨਜੀਤ ਕੌਰ, ਬਲਵਿੰਦਰ ਭਲਵਾਨ, ਸੁਰਿੰਦਰ ਬਿੱਟੂ, ਅਜੇ ਪਾਲ, ਅਤੇ ਗੁਰੂ ਹਰ ਸਹਾਏ ਇਕਾਈ ਦੇ ਬਖਸ਼ੀਸ਼ ਸਿੰਘ, ਰਾਜਿੰਦਰ ਦੀਪ ਸਿੰਘ ਵਾਲਾ ਨੇ ਹਿੱਸਾ ਪਾਇਆ।

*ਸੁਰਿੰਦਰ ਬਿੱਟੂ, ਪ੍ਰੈਸ ਸਕੱਤਰ, ਜਲਾਲਾਬਾਦ*

**ਮਾਝਾ ਜ਼ੋਨ**

ਮਿਤੀ 29 ਮਾਰਚ 2003 ਨੂੰ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਇਕ ਤਰਕਸ਼ੀਲ ਮੇਲਾ ਕਸਬਾ ਖਲਚੀਆਂ ਵਿਖੇ ਆਯੋਜਿਤ ਕੀਤਾ ਗਿਆ। ਲੋਕ ਨਾਟਕ ਕਲਾ ਕੇਂਦਰ ਕਪੂਰਥਲਾ ਵੱਲੋਂ ਨਾਟਕ 'ਪਲੈਨਿੰਗ' ਅਤੇ 'ਦੇਵ ਪੁਰਸ਼ ਹਾਰ ਗਏ' ਪੇਸ਼ ਕੀਤੇ ਗਏ। ਲੋਕ ਨਾਟਕ ਕਲਾ ਮੰਚ ਮਾਨਾਂਵਾਲਾ ਵੱਲੋਂ 'ਇਲੈਕਸ਼ਨ

ਇਸ਼ੂ' ਨਾਟਕ ਅਤੇ ਕੋਰੀਓਗ੍ਰਾਫੀ 'ਧੀ ਦੀ ਪੁਕਾਰ' ਪੇਸ਼ ਕੀਤੀ ਗਈ। ਸ਼ਹੀਦੀ ਦਿਹਾੜੇ ਨੂੰ ਸਮਰਪਿਤ 'ਬੁੱਤ ਜਾਗ ਪਿਆ' ਨਾਟਕ ਇਕਾਈ ਮਹਿਤਾ ਚੌਂਕ ਵੱਲੋਂ ਪੇਸ਼ ਕਰਕੇ ਸ਼ਰਧਾ ਦੇ ਫੁੱਲ ਭੇਂਟ ਕੀਤੇ। ਇਸ ਮੇਲੇ 'ਚ ਮਾਝਾ ਜੋਨ ਦੇ ਪ੍ਰਧਾਨ ਡਾ. ਨਿਰਮਲ ਸਿੰਘ ਛੱਜਲਵੱਡੀ, ਮੁਖਵਿੰਦਰ ਸਿੰਘ ਚੋਹਲਾ ਸਾਹਿਬ ਅਤੇ ਸਤਨਾਮ ਸਿੰਘ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਖਲਚੀਆਂ ਇਕਾਈਆਂ ਦੇ ਪ੍ਰਧਾਨ ਪਰਮਜੀਤ ਸਿੰਘ ਦੀ ਅਗਵਾਈ ਹੇਠ ਟੀਮ ਦੇ ਮੈਂਬਰਾਂ ਨੇ ਜਸਬੀਰ ਸਿੰਘ, ਬਲਦੇਵ ਸਿੰਘ, ਲਖਬੀਰ ਸਿੰਘ ਲੰਬੀ, ਮਾ. ਸੁਰਜੀਤ ਸਿੰਘ, ਨਰਿੰਦਰਪਾਲ ਤੇ ਡਾ. ਕੁਲਦੀਪ ਸਿੰਘ ਆਦਿ ਮੈਂਬਰਾਂ ਨੇ ਗਰਮ ਸੰਗਲਾਂ ਨੂੰ ਨੰਗੇ ਹੱਥਾਂ ਵਿਚ ਫੜ ਕੇ ਠੰਡਾ ਕੀਤਾ ਅਤੇ ਨੰਗੇ ਪੈਰੀਂ ਮਘਦੇ ਕੋਲਿਆਂ ਉਪਰ ਚੱਲ ਕੇ ਵਿਖਾਇਆ।

ਤਰਕਸ਼ੀਲ ਆਗੂ ਰਜਿੰਦਰ ਭਦੌੜ ਨੇ ਲੋਕ:ਾਂ ਦੇ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ, ਚਮਤਕਾਰ ਘਟਨਾਵਾਂ ਤੇ ਅਫਵਾਹਾਂ ਤੋਂ ਸੁਚੇਤ ਰਹਿਣ ਲਈ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ।

2. ਬਾਰਡਰ ਸਥਿਤ ਕਸਬਾ ਅਟਾਰੀ ਦੇ ਸ:ਸੀਨੀ:ਸੈ:ਸਕੂਲ ਵਿਖੇ ਆਲ ਇੰਡੀਆ ਵੂਮੈਨ ਕਾਨਫਰੰਸ ਅੰਮ੍ਰਿਤਸਰ ਵੱਲੋਂ 'ਜੀਵਨ ਵਿਚ ਪਾਣੀ' ਦੀ ਮਹੱਤਤਾ ਸਬੰਧੀ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਵਿਚ ਵੱਖ ਵੱਖ ਬੁਲਾਰਿਆਂ ਵੱਲੋਂ ਦਿਨੋ ਦਿਨ ਘਟ ਰਹੇ ਪਾਣੀ ਦੀ ਮਹੱਤਤਾ ਅਤੇ ਇਸ ਨੂੰ ਕਿਵੇਂ ਪ੍ਰਦੂਸ਼ਿਤ ਹੋਣ ਤੋਂ ਬਚਾਇਆ ਜਾਵੇ ਤੇ ਇਸਦੀ ਵਰਤੋਂ ਕਿਵੇਂ ਕੀਤੀ ਜਾਵੇ ਬਾਰੇ ਵਿਚਾਰ ਪੇਸ਼ ਕੀਤੇ ਗਏ।

ਸੈਮੀਨਾਰ ਦੇ ਅੰਤ ਵਿਚ ਮਾਝਾ ਜੋਨ ਦੇ ਸਕੱਤਰ ਅਤੇ ਸੁਖਵੰਤ ਸਿੰਘ ਚੇਤਨਪੁਰੀ ਵਲੋਂ ਜਾਦੂ ਦੇ ਟਰਿਕ ਵਿਖਾ ਕੇ ਉਨ੍ਹਾਂ ਪਿਛੇ ਛੁਪੀ ਅਸਲੀਅਤ ਦੱਸੀ ਤੇ ਲੋਕਾਂ ਨੂੰ ਵਿਗਿਆਨਕ ਸੋਚ ਅਪਣਾਉਣ ਲਈ ਪ੍ਰੇਰਿਆ ਗਿਆ।

3. ਤਰਨਤਾਰਨ ਨੇੜੇ ਬਾਗੜੀਆਂ ਪਿੰਡ ਵਿਖੇ ਸਾਲਾਨਾ ਇਨਾਮ ਵੰਡ ਸਮਾਰੋਹ ਅਤੇ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਕਲਗੀਧਰ ਪਬਲਿਕ ਸਕੂਲ ਪ੍ਰਾਇਮਰੀ ਦੇ ਵਿਦਿਆਰਥੀਆਂ ਨੇ ਗੀਤਾਂ, ਕਵਿਤਾਵਾਂ, ਸਕਿੱਟਾਂ, ਪਹੇਲੀ ਪ੍ਰੋਗਰਾਮ, ਗਿੱਧਾ ਭੰਗੜਾ ਦੀਆਂ ਆਈਟਮਾਂ ਤੋਂ ਇਲਾਵਾ ਵਿਦਿਆਰਥੀਆਂ ਨੇ ਵਹਿਮਾਂ ਭਰਮਾਂ ਤੋਂ ਬਚਣ ਲਈ ਲਘੂ ਨਾਟਕ 'ਖੂਨ ਦੇ ਛਿੱਟੇ' ਪੇਸ਼ ਕੀਤਾ। ਪਿੰਡ ਦੇ ਸਰਪੰਚ ਕਰਨੈਲ ਸਿੰਘ ਚੌਧਰੀ ਨੇ ਸੁਸਾਇਟੀ ਦੇ ਕੰਮਾਂ ਦੀ ਸ਼ਲਾਘਾ ਕੀਤੀ ਉਨ੍ਹਾਂ ਨੇ ਵਿਦਿਆਰਥੀਆਂ ਨੂੰ ਇਨਾਮ ਦੇ ਕੇ ਸਨਮਾਨਤ ਕੀਤਾ। ਮੁਖ ਅਧਿਆਪਕ ਸਰਵਜੀਤ ਕੌਰ ਵਲੋਂ ਅਜਿਹਾ ਪ੍ਰੋਗਰਾਮ ਕਰਨ ਦੀ ਇਲਾਕੇ ਵਿਚ ਚਰਚਾ ਹੈ।

*ਮੁਖਵਿੰਦਰ ਸਿੰਘ ਚੋਹਲਾ ਸਾਹਿਬ।*

### ਫਰੀਦਕੋਟ ਇਕਾਈ:

ਇਸ ਇਕਾਈ ਵੱਲੋਂ ਪਿੰਡ ਮਹਿਮੂਆਣਾ ਵਿਖੇ ਪਿੰਡ ਦੇ ਕਲੱਬ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਪਿੰਡ ਦਬੜੀਖਾਨਾ ਤੇ ਕੋਟਕਪੂਰਾ ਵਿਖੇ ਬਿਜਲੀ ਮੁਲਾਜ਼ਮ ਦੀ ਸੇਵਾ ਮੁਕਤੀ ਤੇ ਵੀ ਪ੍ਰੋਗਰਾਮ ਪੇਸ਼ ਕੀਤੇ। ਭੂਰਾ ਸਿੰਘ ਮਹਿਮਾ ਸਰਜਾ ਨੇ ਤਕਰੀਰ ਕੀਤੀ। ਪ੍ਰੋਗਰਾਮਾਂ ਦੀ ਸਫਲਤਾ ਲਈ ਲਖਵਿੰਦਰ ਹਾਲੀ, ਬਲਦੇਵ ਸਾਦਿਕ, ਗਿੰਦਰ ਸਿੰਘ, ਮਨਜੋਤ ਮੀਨਾ ਨੇ ਵਿਸ਼ੇਸ਼ ਸਹਿਯੋਗ ਦਿੱਤਾ।

*ਜਸਵੰਤ ਜੱਸ, ਫਰੀਦਕੋਟ।*

### ਮੁਕਤਸਰ-ਲੱਖੇਵਾਲੀ ਇਕਾਈ:

30 ਮਾਰਚ ਨੂੰ ਪਿੰਡ ਫੂਲੇ ਵਾਲਾ ਵਿਖੇ ਪਿੰਡ ਦੇ ਨੌਜਵਾਨਾਂ ਦੇ ਸਹਿਯੋਗ ਨਾਲ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਅਜ਼ਾਦ ਕਲਾ ਮੰਚ, ਮੁਕਤਸਰ ਵੱਲੋਂ ਗੁਰਮੀਤ ਭਲਵਾਨ ਦੀ ਨਿਰਦੇਸ਼ਨਾ ਹੇਠ 'ਛਿਪਣ ਤੋਂ ਪਿੱਛੋਂ' ਤੇ 'ਕਿੱਸਾ ਇਕਬਾਲ' ਨਾਟਕ ਖੇਡੇ ਗਏ। ਤਰਕਸ਼ੀਲਾਂ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਇਸ ਪ੍ਰੋਗਰਾਮ ਦੀ ਸਫਲਤਾ ਲਈ ਸਰਪੰਚ ਗੁਰਚਰਨ ਸਿੰਘ, ਰਾਜਵਿੰਦਰ ਸਿੰਘ, ਤਰਸੇਮ ਸਿੰਘ, ਆਦਿ ਨੇ ਭਰਵਾਂ ਸਹਿਯੋਗ ਦਿੱਤਾ।

### ਡੱਬਵਾਲੀ ਇਕਾਈ

ਯੁਵਾ ਸਪੋਰਟਸ ਕਲੱਬ ਕਰੀਵਾਲਾ ਤੇ ਯੁਵਾ ਕੇਂਦਰ ਸਰਸਾ ਨੇ ਪਿੰਡ ਕਰੀ ਵਾਲਾ 'ਚ ਸੱਭਿਆਚਾਰਿਕ ਮੇਲਾ 28 ਫਰਵਰੀ ਨੂੰ ਕਰਵਾਇਆ ਜਿਸ ਵਿੱਚ ਇਸ ਇਕਾਈ ਨੇ ਭਾਗ ਲਿਆ। ਇਕਾਈ ਵੱਲੋਂ ਮੈਜਿਕ ਟ੍ਰਿੱਕ ਪ੍ਰਦਰਸ਼ਨੀ, ਪੁਸਤਕਾਂ ਦੀ ਸਟਾਲ ਲਗਾਈ ਗਈ। ਤਰਕਸ਼ੀਲ ਵਿਚਾਰ ਬਿੱਟੂ ਮਲਕਪੁਰਾ ਨੇ ਪੇਸ਼ ਕੀਤੇ ਤੇ ਕਿਹਾ ਕਿ ਸਾਨੂੰ ਹਰ ਘਟਨਾ ਤਰਕ ਦੀ ਨਜ਼ਰ ਨਾਲ ਵਿਚਾਰਨੀ ਚਾਹੀਦੀ ਹੈ। ਮੈਜਿਕ ਟ੍ਰਿੱਕ ਹਰਦੇਵ ਸਿੰਘ ਅਤੇ ਮਾਸਟਰ ਸ਼ਮਸ਼ੇਰ ਸਿੰਘ ਨੇ ਪੇਸ਼ ਕੀਤੇ। ਸਪੋਰਟਸ ਕਲੱਬ ਦੇ ਪ੍ਰਦਾਨ ਜਸਵੰਤ ਸਿੰਘ, ਡਾ. ਕਸ਼ਮੀਰ ਸਿੰਘ ਤੇ ਭੂਮੀ ਸੁਧਾਰ ਨਿਗਮ ਸਰਸਾ ਦੇ ਚੇਅਰਮੈਨ ਅਸ਼ੋਕ ਵਰਮਾ ਨੇ ਸੁਸਾਇਟੀ ਦੇ ਕੰਮਾਂ ਦੀ ਸ਼ਲਾਘਾ ਕੀਤੀ ਤੇ ਸੁਸਾਇਟੀ ਦੇ ਸਾਥੀਆਂ ਨੂੰ ਸਨਮਾਨ ਚਿੰਨ ਭੇਟ ਕੀਤੇ।

*ਬਿੱਟੂ ਮਲਕਪੁਰਾ, ਇਕਾਈ ਡੱਬਵਾਲੀ।*

### ਸ਼ੋਕ ਸਮਾਚਾਰ

ਇਕਾਈ ਜੀਰਾ ਦੇ ਸਰਗਰਮ ਮੈਂਬਰ ਗੁਰਚਰਨ ਸਿੰਘ ਬਾਜਵਾ ਦੇ ਮਾਤਾ ਸੁਖਚੈਨ ਕੌਰ ਦੇ ਬੇਵਕਤ ਮੌਤ 'ਤੇ ਅਦਾਰਾ ਦੁੱਖ ਪ੍ਰਗਟ ਕਰਦਾ ਹੈ।



## ਤੁਹਾਡੇ ਹੁੰਗਾਰੇ

ਜਨਵਰੀ-ਫਰਵਰੀ ਦੇ ਤਰਕਸ਼ੀਲ ਮੈਗਜ਼ੀਨ ਦਾ ਸਾਰਾ ਮੈਟਰ ਹੀ ਭਾਵਪੂਰਤ ਸੀ। ਡਾ. ਸ਼ਿਆਮ ਸੁੰਦਰ ਦੀਪਤੀ ਦਾ ਸਮਾਜ ਤੇ ਦੰਦ ਗਏ ਸੁਆਦ ਗਿਆ ਰਚਨਾਵਾਂ ਬਹੁਤ ਪਸੰਦ ਆਈਆਂ। ਚਲੰਤ ਮਸਲੇ ਅਧੀਨ 'ਸਮਾਜ ਨੂੰ ਲੱਗੀ ਸਿਉਂਕ' ਲੇਖ ਜਾਣਕਾਰੀ ਭਰਪੂਰ ਸੀ।

ਹਵਾਲਦਾਰ ਸੁਖਦੇਵ ਸਿੰਘ ਨਸਰਾਲਾ
(ਹੁਸ਼ਿਆਰਪੁਰ)

ਮਾਰਚ-ਅਪ੍ਰੈਲ ਅੰਕ ਬਹੁਤ ਵਧੀਆ ਲੱਗਾ। ਹਮੇਸ਼ਾ ਦੀ ਤਰ੍ਹਾਂ ਸੰਪਾਦਕੀ ਸਟੀਕ ਤੇ ਸਮੇਂ ਦੇ ਅਨੁਕੂਲ ਸੀ। ਹੇਮ ਰਾਜ ਸਟੈਨੋ ਦੀ ਲਿਖਣ-ਸ਼ੈਲੀ ਬਹੁਤ ਵਧੀਆ ਹੈ। ਉਨ੍ਹਾਂ ਦੇ ਲਿਖ ਗਿਆਨ-ਭਰਪੂਰ ਤੇ ਡੂੰਘਾਈ ਵਾਲੇ ਹੁੰਦੇ ਹਨ। ਪਿੰਡ ਦੀ ਸੱਥ ਚੋਂ ਕਾਲਮ ਇਸ ਅੰਕ ਦਾ ਸਿਖਰ ਕਿਹਾ ਜਾ ਸਕਦਾ ਹੈ। ਲੇਖਕ ਵਧਾਈ ਦਾ ਪਾਤਰ ਹੈ। ਕਵਿਤਾ 'ਜੱਗ ਦੀ ਜਨਣੀ' ਕਮਾਲ ਦੀ ਰਚਨਾ ਸੀ ਪਰ ਲੇਖਕ ਦਾ ਨਾਮ ਗਾਇਬ ਸੀ। ਸਾਕਾਰਾਤਮਕ ਤਰਕਸ਼ੀਲਤਾ ਨੀਰਸ ਰਚਨਾ ਸੀ। ਜਗਿਆਸਾ ਕਾਲਮ ਨੂੰ ਵਿਸਥਾਰ ਦੇਣ ਦੀ ਜ਼ਰੂਰਤ ਹੈ। ਅੰਤਿਮ ਪੰਨੇ ਤੇ ਨੀਂਹ-ਪੱਥਰ ਰੱਖਦਿਆਂ ਗੁਰਸ਼ਰਨ ਭਾਅ ਜੀ ਦੀ ਤਸਵੀਰ ਪੁੱਠੀ ਸੀ। ਅਜਿਹੀਆਂ ਗਲਤੀਆਂ ਨਹੀਂ ਹੋਣੀਆਂ ਚਾਹੀਦੀਆਂ।

ਮਹਿੰਦਰ, ਬਰਨਾਲਾ

ਇਸ ਅੰਕ ਦੀ ਸੰਪਾਦਕੀ ਮਨ ਨੂੰ ਟੁੰਬਦੀ ਸੀ। ਸ਼ਹੀਦ ਭਗਤ ਸਿੰਘ ਤੇ ਕ੍ਰਾਂਤੀਕਾਰੀ ਕਵੀ ਪਾਸ਼ ਦੀ ਵਿਚਾਰਧਾਰਾ ਸਬੰਧੀ ਰਚਨਾਵਾਂ ਸਾਂਭਣਯੋਗ ਸਨ। ਮੈਗਜ਼ੀਨ ਦਾ ਸਾਰਾ ਮੈਟਰ ਪਾਠਕਾਂ ਦਾ ਸੁਚੱਜਾ ਮਾਰਗ-ਦਰਸ਼ਨ ਕਰਦਾ ਹੈ।

ਸਤਿੰਦਰ ਸਿੰਘ ਓਠੀ, ਪੰਨਵਾਂ (ਗੁਰਦਾਸਪੁਰ)

ਮਾਰਚ-ਅਪ੍ਰੈਲ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਸੰਪਾਦਕੀ ਤੇ ਅਰਜਕ ਸੰਘ ਦੇ ਆਗੂ ਨਾਲ ਮੁਲਾਕਾਤ ਪਸੰਦ ਆਈ। ਹੇਮ ਰਾਜ ਸਟੈਨੋ ਜੀ ਦਾ ਲੇਖ 'ਕੀ ਕਰਨਾ ਲੋੜੀਏ' ਹਮੇਸ਼ਾ ਦੀ ਤਰ੍ਹਾਂ ਜਾਣਕਾਰੀ ਭਰਪੂਰ ਸੀ। ਚਲੰਤ ਮਸਲੇ, ਮਨੋਵਿਗਿਆਨ, ਬਕੌਲ ਸ਼ਹੀਦ ਭਗਤ ਸਿੰਘ ਆਦਿ ਰਚਨਾਵਾਂ ਵੀ ਸਲਾਹੁਣਯੋਗ ਸਨ। ਜਗਿਆਸਾ ਤੇ ਵਿਚਾਰ-ਵਿਸਥਾਰ ਕਾਲਮ ਵੀ ਗਿਆਨ ਵਿਚ ਭਰਪੂਰ ਵਾਧਾ ਕਰਦੇ ਹਨ। ਸਰਗਰਮੀਆਂ ਸੰਖੇਪ ਕਰਕੇ ਹੋਰ ਲੇਖਾਂ ਨੂੰ ਥਾਂ ਦਿੱਤੀ ਜਾਵੇ। ਸੰਭਵ ਹੋ ਸਕੇ ਤਾਂ ਲੇਖਕਾਂ ਦੀਆਂ ਤਸਵੀਰਾਂ ਵੀ ਲਗਾਈਆਂ ਜਾਣ।

ਜਸਵੀਰ ਸਲਾਣਾ (ਫਤਹਿਗੜ੍ਹ ਸਾਹਿਬ)

ਇਹ ਅੰਕ ਬਹੁਤ ਹੀ ਜ਼ਿਆਦਾ ਪਸੰਦ ਆਇਆ। ਮੁੱਖ ਪੰਨਾ ਖਿੱਚ-ਭਰਪੂਰ ਸੀ। ਤਸਵੀਰ ਨਾਲ ਲਿਖੀਆਂ ਕਵਿਤਾ ਦੀਆਂ ਸਤਰਾਂ ਨੇ ਦਿੱਖ ਨੂੰ ਹੋਰ ਵੀ ਚਾਰ-ਚੰਨ ਲਾਏ। ਸੰਪਾਦਕੀ, ਪਿੰਡ ਦੀ ਸੱਥ 'ਚੋਂ, ਤਣਾਓ-ਮੁਕਤੀ, ਖੋਜ-ਖਬਰ, ਹੱਡ-ਬੀਤੀ ਜੱਗ-ਬੀਤੀ ਆਦਿ ਰਚਨਾਵਾਂ ਪ੍ਰਭਾਵਸ਼ਾਲੀ ਸਨ। ਖਾਸ ਕਰਕੇ ਅਵਤਾਰ ਗੋਂਦਾਰਾ ਜੀ ਦੇ ਲੇਖ ਤਣਾਓ-ਮੁਕਤੀ ਨੇ ਦਿਮਾਗ ਦੀਆਂ ਕਈ ਬੰਦ-ਬੂਹੇ ਬਾਰੀਆਂ ਖੋਲ੍ਹ ਦਿੱਤੀਆਂ। ਬੱਚਿਆਂ ਲਈ ਕਾਲਮ ਸ਼ੁਰੂ ਕਰਨਾ ਬੇਹੱਦ ਚੰਗੀ ਗੱਲ ਹੈ। ਮੈਗਜ਼ੀਨ ਵਿਚ ਲਾਈਫ-ਮੈਂਬਰਸ਼ਿੱਪ ਦੀ ਵਧਦੀ ਸੂਚੀ ਨੂੰ ਵੇਖ ਕੇ ਉਤਸ਼ਾਹ ਚਾਰ-ਗੁਣਾ ਵਧ ਜਾਂਦਾ ਹੈ। ਸਰਗਰਮੀਆਂ ਸੰਖੇਪ ਕਰਕੇ ਹੋਰ ਮਹੱਤਵਪੂਰਨ ਲੇਖਾਂ ਨੂੰ ਥਾਂ ਦਿਆ ਕਰੋ।

ਰੁਪਿੰਦਰ ਰਮਨ, ਧਰੌੜ (ਲੁਧਿਆਣਾ)

ਮਾਰਚ-ਅਪ੍ਰੈਲ ਦੇ ਅੰਕ ਵਿਚ ਦਰਸ਼ਨ ਸਿੰਘ ਆਵਾਰਾ ਦੀ ਰਚਨਾ 'ਉਹ ਦੇਸ਼, ਸੰਪਾਦਕੀ, ਚਲੰਤ ਮਸਲੇ, ਪਿੰਡ ਦੀ ਸੱਥ 'ਚੋਂ ਪ੍ਰਭਾਵਸ਼ਾਲੀ ਰਚਨਾਵਾਂ ਸਨ। ਪਾਠਕਾਂ ਦਾ ਮੈਗਜ਼ੀਨ 'ਚ ਉਤਸ਼ਾਹ ਪੈਦਾ ਕਰਨ ਲਈ ਕੋਈ ਇਨਾਮੀ ਯੋਜਨਾ ਸ਼ੁਰੂ ਕਰੋ। ਪਾਠਕਾਂ ਦੇ ਖਤ ਉਨ੍ਹਾਂ ਦੇ ਦਿਲਾਂ ਦੇ ਅਰਮਾਨ ਹੁੰਦੇ ਹਨ। ਉਨ੍ਹਾਂ ਨੂੰ ਹੂ-ਬ-ਹੂ ਛਾਪਿਆ ਕਰੋ।

ਹਰਟਹਿਲ ਸਿੰਘ ਮੀਤ ਧੌਲਖੁਰਦ (ਲੁਧਿਆਣਾ)

ਇਸ ਅੰਕ ਦਾ ਸਾਰਾ ਮੈਟਰ ਲਾਜਵਾਬ ਸੀ। 'ਰੱਬ ਤੇ ਕਿਸਮਤ', ਸੱਪਾਂ ਦੀ ਦੁਨੀਆਂ, ਜਿਉਂਦੇ ਹੋ ਚੁੱਕੇ ਜੀਵ, ਪਿੰਡ ਦੀ ਸੱਥ 'ਚੋਂ, ਕੇਸ ਰਿਪੋਰਟ ਪ੍ਰਸੰਸਾਯੋਗ ਰਚਨਾਵਾਂ ਸਨ।

ਮੰਗਾ ਸਿੰਘ ਤੁੰਗ, ਮੱਵੀ ਸੱਪਾਂ (ਪਟਿਆਲਾ), ਜਗਦੇਵ
ਰਾਠੀ ਬੁਰਜ ਰਾਠੀ (ਮਾਨਸਾ)

ਮਾਰਚ-ਅਪ੍ਰੈਲ ਦਾ ਸਾਰਾ ਮੈਟਰ ਗਿਆਨ-ਭਰਪੂਰ ਸੀ। ਮੁੱਖ ਪੰਨਾ ਖਿੱਚ ਭਰਪੂਰ ਸੀ। ਸੰਪਾਦਕੀ, ਮੁਲਾਕਾਤ, ਫਲਸਫਾ, ਚਲੰਤ ਮਸਲੇ, ਜਗਿਆਸਾ ਆਦਿ ਰਚਨਾਵਾਂ ਪਸੰਦ ਆਈਆਂ। ਬਕੌਲ ਸ਼ਹੀਦ ਭਗਤ ਸਿੰਘ ਲੇਖ ਬਹੁਤ ਵਧੀਆ ਸੀ। ਮਿੰਨੀ ਕਹਾਣੀਆਂ ਦੀ ਘਾਟ ਰੜਕਦੀ ਸੀ। ਸਾਕਾਰਾਤਮਕ ਤਰਕਸ਼ੀਲਤਾ ਦਾ ਲੇਖ ਪੜ੍ਹਕੇ ਕੁਛ ਪੱਲੇ ਨਹੀਂ ਪਿਆ। ਚੰਗੇ ਮੈਟਰ ਲਈ ਸੰਪਾਦਕੀ ਬੋਰਡ ਵਧਾਈ ਦਾ ਪਾਤਰ ਹੈ।

ਬਖਸ਼ੀਸ਼ ਰੱਥੜੀਆਂ, ਰੱਥੜੀਆਂ (ਮਲੋਟ)

ਤਰਕਸ਼ੀਲ ਮੈਗਜ਼ੀਨ ਨੂੰ ਇੰਜ ਉਡੀਕਦੇ ਹਾਂ ਜਿਵੇਂ ਛੋਟੇ ਬੱਚੇ ਵਿਸਾਖੀ ਨੂੰ। ਇਸ ਅੰਕ ਦਾ ਸਾਰਾ ਮੈਟਰ ਸਾਂਭਣਯੋਗ ਸੀ। ਮੈਗਜ਼ੀਨ ਮਾਸਿਕ ਹੋ ਸਕੇ ਤਾਂ ਚੰਗਾ ਹੈ।

ਸੁਖਵਿੰਦਰ ਸਿੰਘ ਤੇ ਸੁਰਜੀਤ ਸਿੰਘ ਖਾਰਾ, ਇਕਾਈ ਚੋਹਲਾ ਸਾਹਿਬ(ਅੰਮ੍ਰਿਤਸਰ)

ਮਾਰਚ-ਅਪ੍ਰੈਲ ਅੰਕ ਦੇ ਟਾਈਟਲ ਪੰਨੇ ਤੇ ਕਵਿਤਾ ਦੀਆਂ ਸਤਰਾਂ ਬਹੁਤ ਪ੍ਰਭਾਵਸ਼ਾਲੀ ਸਨ। ਮੁਲਾਕਾਤ, ਵਿਚਾਰ ਵਿਸਥਾਰ, ਰੱਬ ਤੇ ਕਿਸਮਤ, ਕੇਸ ਰਿਪੋਰਟ ਆਦਿ ਆਰਟੀਕਲ ਬਹੁਤ ਪਸੰਦ ਆਏ।

ਰਾਜਨ ਵਧਵਾ, ਅਬੋਹਰ ਰੋਡ (ਮੁਕਤਸਰ)

ਕਈ ਸਾਲਾਂ ਤੋਂ ਤਰਕਸ਼ੀਲ ਲਗਾਤਾਰ ਪੜ੍ਹ ਰਹੇ ਹਾਂ। ਮੈਗਜ਼ੀਨ ਵਿਚ ਏਨੀ ਜਾਣਕਾਰੀ ਹੁੰਦੀ ਹੈ ਕਿ ਪੜ੍ਹਕੇ ਆਪਣੇ ਆਪ ਹੀ ਬਹੁਤ ਸਾਰੇ ਵਹਿਮ ਭਰਮ ਦੂਰ ਹੋ ਜਾਂਦੇ ਹਨ। ਰਜਿੰਦਰ ਭਦੌੜ ਵਲੋਂ ਦੱਸੇ ਜਾਦੂ ਅਤੇ ਕੇਸ ਹਿਸਟਰੀ ਤਾਂ ਪਹਿਲਾਂ ਪੜ੍ਹਦੇ ਹਾਂ। ਮਾਰਚ ਅੰਕ ਦਾ ਬਲ-ਜਗਤ, ਖੋਜ ਖਬਰ, ਹੱਡ ਬੀਤੀਆਂ ਅਤੇ ਪਖੰਡੀ ਸਾਧ ਵਾਲੀ ਕਵਿਤਆ ਬਹੁਤ ਵਧੀਆ ਸਨ। ਮੈਗਜ਼ੀਨ ਹਰ ਮਹੀਨੇ ਆਇਆ ਕਰੇ ਤਾਂ ਹੋਰ ਵੀ ਚੰਗਾ ਹੈ।

ਅੰਮ੍ਰਿਤਪਾਲ, ਕਾਂਤਾ, ਗੀਨਾ ਤੇ ਰਾਕੇਸ਼, ਅਮਨਦੀਪ, ਸ਼ੇਖਾ (ਸੰਗਰੂਰ)

ਮਾਰਚ-ਅਪ੍ਰੈਲ ਦਾ ਅੰਕ ਪ੍ਰਸੰਸਾਯੋਗ ਸੀ। ਸੰਪਾਦਕੀ, ਮੁਲਾਕਾਤ, ਅੰਧ-ਸ਼ਰਧਾ ਸੰਮਤੀ ਦੇ ਸਮਾਗਮ ਦੀ ਰਿਪੋਰਟ 'ਤੇ ਰੱਬ ਤੇ ਕਿਸਮਤ ਆਦਿ ਮੈਟਰ ਪਸੰਦ ਆਇਆ। ਮਿੰਨੀ ਕਹਾਣੀਆਂ ਦੀ ਘਾਟ ਰੜਕਦੀ ਸੀ। ਮੈਗਜ਼ੀਨ ਹਰ ਵਰਗ ਦੇ ਪਾਠਕਾਂ ਨੂੰ ਪ੍ਰਭਾਵਿਤ ਕਰਦਾ ਹੈ। ਵਧੀਆ ਮੈਟਰ ਦੀ ਚੋਣ ਲਈ ਸੰਪਾਦਕ ਬੋਰਡ ਵਧਾਈ ਦਾ ਪਾਤਰ ਹੈ।

ਸ਼ਤੀਸ਼ ਕੁਮਾਰ ਆਲੋਂਵਾਲ (ਪਟਿਆਲਾ)

ਇਸ ਅੰਕ ਦੀਆਂ ਸਾਰੀਆਂ ਰਚਨਾਵਾਂ ਪ੍ਰਭਾਵਸ਼ਾਲੀ ਸਨ। ਫਿਰ ਵੀ ਪਿੰਡ ਦੀ ਸੱਥ 'ਚੋਂ, ਜਗਿਆਸਾ, ਵਿਚਾਰ-ਵਿਸਥਾਰ, ਹੱਡ-ਬੀਤੀਆਂ ਆਦਿ ਕਾਲਮ ਦਿਲਚੱਸਪ ਸਨ। ਮਿੰਨੀ ਕਹਾਣੀ, ਗਜ਼ਲਾਂ , ਕਵਿਤਾਵਾਂ ਨੂੰ ਵੀ ਭਰਵਾਂ ਸਥਾਨ ਦਿਆ ਕਰੋ।

ਜਰਨੈਲ ਜੱਸੀ, ਧਰਮਿੰਦਰ, ਗੁਰਸੇਵਕ, ਧਰਮਜੀਤ, ਧਰੌੜ (ਲੁਧਿਆਣਾ)

ਮਾਰਚ-ਅਪ੍ਰੈਲ ਅੰਕ 'ਚ ਸਟੈਨੋ ਜੀ ਦਾ ਲੇਖ 'ਕੀ ਕਰਨਾ ਲੋੜੀਏ', ਪਿੰਡ ਦੀ ਸੱਥ, ਆਤਮਾ ਬਾਰੇ, ਸੱਪਾਂ ਦੀ ਦੁਨੀਆਂ ਆਦਿ ਰਚਨਾਵਾਂ ਗਿਆਨ-ਭਰਪੂਰ ਸਨ। ਮੁੱਖ ਪੰਨਾ ਖਿੱਚਵਾਂ ਸੀ।

ਜੁਗਿੰਦਰਪਾਲ ਗਿੰਦਰ, ਬਲਜਿੰਦਰ, ਲਖਵੀਰ, ਹਰਪ੍ਰੀਤ ਗਿੱਲ, ਨਵਾਂ ਕਿਲਾ (ਫਰੀਦਕੋਟ)

ਇਸ ਅੰਕ ਵਿਚ ਸੰਪਾਦਕੀ ਬਹੁਤ ਵਧੀਆ ਸੀ। ਹੇਮ ਰਾਜ ਸਟੈਨੋ ਜੀ ਦਾ ਲੇਖ ਕਾਬਿਲੇ ਤਾਰੀਫ ਸੀ। ਕੇਸ ਰਿਪੋਰਟ ਦੀ ਸ਼ੈਲੀ ਕਮਾਲ ਦੀ ਸੀ। ਸਾਰਾ ਮੈਟਰ ਸਾਂਭਣਯੋਗ ਹੈ।

ਕੁਲਵਿੰਦਰ, ਸੇਵੇਵਾਲਾ (ਫਰੀਦਕੋਟ)

ਮਾਰਚ-ਅਪ੍ਰੈਲ ਅੰਕ ਦੀ ਸੰਪਾਦਕੀ, ਮੁਲਾਕਾਤ, ਹੇਮ ਰਾਜ ਸਟੈਨੋ ਦੀ ਲਿਖਤ, ਬਲਬੀਰ ਪ੍ਰਵਾਨਾ ਦਾ ਇਰਾਕ ਬਾਰੇ ਲੇਖ, ਬਕੌਲ ਸ਼ਹੀਦ ਭਗਤ ਸਿੰਘ ਆਦਿ ਮੈਟਰ ਸਲਾਹਣਯੋਗ ਸੀ।

ਸਰੂਪ ਕਢਾਈ ਸ਼ਾਪ, ਟਿੱਬਾ (ਕਪੂਰਥਲਾ)

ਮਾਰਚ-ਅਪ੍ਰੈਲ ਅੰਕ ਦੇ ਟਾਈਟਲ ਪੇਜ 'ਤੇ ਜਨੂੰਨੀਆਂ ਦੀਆਂ ਤਸਵੀਰਾਂ ਨੇ ਇਸ ਦੀ ਦਿੱਖ ਨੂੰ ਹੋਰ ਵੀ ਯੋਗ ਬਣਾਇਆ। ਹੇਮ ਰਾਜ ਸਟੈਨੋ ਦਾ ਫਲਸਫਾ 'ਕੀ ਕਰਨਾ ਲੋੜੀਏ' ਸਿਖਾ ਗਿਆ ਹੈ। ਪ੍ਰਵਾਨਾ ਜੀ ਦੇ ਚਲੰਤ ਮਸਲੇ ਅਵਤਾਰ ਗੋਂਦਾਰਾ ਜੀ ਦਾ ਤਣਾਓ ਮੁਕਤੀ, ਵਿਜੇ ਬੰਬੇਲੀ ਦਾ ਬਕੌਲ ਭਗਤ ਸਿੰਘ ਤੇ ਰਾਜਿੰਦਰ ਭਦੌੜ ਦੀ ਰਿਪੋਰਟ ਘਰ ਵੱਸ ਗਿਆ ਵਧੀਆ ਲੱਗੇ। ਅਸਲ ਵਿੱਚ ਸਾਰਾ ਮੈਟਰ ਹੀ ਠੀਕ ਰਿਹਾ।

ਬਿੱਟੂ ਮਲਕਪੁਰਾ, ਡੱਬਵਾਲੀ ਇਕਾਈ
ਭਾਈ ਨਿਰੰਜਣ ਸਿੰਘ ਮਾਨ, ਮਨੀਕਰਨ (ਹਿਮਾਚਲ ਪ੍ਰਦੇਸ)

## ਧਾਰਮਕ

ਰਾਜਾ ਰਾਮ ਹੰਡਿਆਇਆ

ਤੂੰ ਹਿੰਦੂ ਹੈਂ, ਮੈਂ ਮੁਸਲਮਾਨ ਹਾਂ,
ਤੇਰਾ 'ਭਗਵਾਨ' ਤੇਰੇ ਨਾਲ ਹੈ ਤੇ ਮੇਰਾ 'ਅੱਲਾ' ਮੇਰੇ ਨਾਲ
ਤੂੰ ਮੈਨੂੰ ਮਾਰ, ਮੈਂ ਤੈਨੂੰ ਮਾਰਦਾ ਹਾਂ,
ਤੂੰ 'ਤ੍ਰਿਸ਼ੂਲ' ਚੁੱਕ, ਮੈਂ ਤਲਵਾਰ ਚੁੱਕਦਾ ਹਾਂ
ਤੂੰ ਗਊ ਦੀ ਰੱਖਿਆ ਲਈ ਮੈਨੂੰ ਮਾਰ,
ਮੈਂ ਸੂਰ ਦੀ ਆਣ ਲਈ ਤੈਨੂੰ ਮਾਰਾਂਗਾ,
ਤੂੰ ਮਸੀਤਾਂ ਨੂੰ ਢਾਹ ਤੇ ਮੈਂ ਮੰਦਰ ਢਾਹਾਂਗਾ,
ਤੂੰ ਵੀ ਵਾਕੇ, ਕਤਲ ਤੇ ਬਲਾਤਕਾਰ ਕਰ
ਮੈਂ ਵੀ ਬਦਲੇ ਵਿਚ ਇਹੀ ਕੁੱਝ ਕਰਾਂਗਾ।
ਆਪਾਂ ਦੋਵੇਂ ਰਲਕੇ ਮਾਨਵਤਾ ਦਾ ਘਾਣ ਕਰਾਂਗੇ
ਕਿਉਂਕਿ ਆਪਾ ਦੋਵੇਂ 'ਧਾਰਮਕ' ਹਾਂ।
ਤੂੰ ਸਦਾ ਹਿੰਦੂ ਬਣ ਤੇ ਮੈਂ ਸੱਚਾ ਮੁਸਲਮਾਨ
ਧਰਮਾਂ ਵਾਸਤੇ ਲੜਨਾ ਆਪਣਾ 'ਫਰਜ਼' ਹੈ
ਧਰਮ ਤਾਂ ਹਮੇਸ਼ਾ ਸ਼ਹੀਦੀ ਦੀ ਮੰਗ ਕਰਦਾ ਹੈ
ਸੋ ਤੂੰ ਆਪਣੇ ਧਰਮ ਲਈ ਸ਼ਹੀਦ ਹੋ,
ਮੈਂ ਆਪਣੇ ਧਰਮ ਲਈ ਸ਼ਹੀਦ ਹੋਵਾਂਗਾ
ਮਾਨਵਤਾ ਤਾਂ ਐਵੇਂ ਰੋਂਦੀ ਰਹਿੰਦੀ ਹੈ, ਰੋਣ ਦੇ
ਆਪਾਂ ਤਾਂ ਬਸ ਆਪਣੇ ਧਰਮਾਂ ਤੇ ਪੱਕੇ ਰਹਿਣਾ ਹੈ।



ਪੁਸਤਕ ਰੀਵਿਊ

# ਤਰਕਸ਼ੀਲ ਲਹਿਰ ਦਾ ਨਾਇਕ - ਕ੍ਰਿਸ਼ਨ ਬਰਗਾੜੀ (ਪੰਜਾਬੀ)

ਪੰਨੇ 151 ਕੀਮਤ: 40 ਰੁਪੈ

ਇਹ ਕਿਤਾਬ, ਸਮਾਜ ਨੂੰ ਨਵਾਂ-ਨਰੋਆ ਬਣਾਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਅਤੇ ਹੋਰ ਖੇਤਰਾਂ 'ਚ ਸ਼ੰਘਰਸ਼ੀਲ ਚਿੰਤਕਾਂ ਅਤੇ ਵਰਕਰਾਂ ਦੀਆਂ ਲਿਖਤਾਂ ਦਾ ਇੱਕ ਸੰਗ੍ਰਿਹ ਹੈ। ਇਸ ਵਿਚਲੀਆਂ ਸਾਰੀਆਂ ਲਿਖਤਾਂ ਦਾ ਨਾਇਕ ਹੈ ਮਰਹੂਮ ਕ੍ਰਿਸ਼ਨ ਬਰਗਾੜੀ।

ਕ੍ਰਿਸ਼ਨ ਬਰਗਾੜੀ ਨੂੰ ਨਿੱਜੀ ਤੌਰ 'ਤੇ ਜਾਂਨਣ ਵਾਲੇ ਨੂੰ ਕਿਤਾਬ ਪੜ੍ਹੇ ਬਿਨਾ ਸ਼ਾਇਦ ਇਉਂ ਭਾਸੇ ਕਿ ਉਨ੍ਹਾਂ ਦੀ ਜਾਣਕਾਰੀ ਤੋਂ ਬਾਹਰ ਕੋਈ ਗੱਲ ਨੀਂ ਹੋਣੀ, ਪਰ ਅਸਲ ਵਿਚ ਇਹ ਕਿਤਾਬ, ਉਸਨੂੰ ਨਿੱਜੀ ਤੌਰ 'ਤੇ ਜਾਣਨ ਜਾਂ ਨਾ ਜਨਣ ਵਾਲੇ, ਸਾਰਿਆਂ ਲਈ ਇੱਕੋ-ਜਿੰਨੀ ਮਹੱਤਵਪੂਰਨ ਦਸਤਾਵੇਜ਼ ਹੈ। ਤਰਕਸ਼ੀਲ ਲਹਿਰ ਵਿਚ ਵਿਚਰੇ ਇਸ ਨਾਇਕ ਦੀ ਜ਼ਿੰਦਗੀ 'ਤੇ ਰੌਸ਼ਨੀ ਪਾਉਂਦਿਆਂ ਇਹ ਦਰਸਾਉਂਦੀ ਹੈ ਕਿ ਲੋਕ-ਹਿਤਾਂ ਖਾਤਰ ਕੰਮ ਕਰਨ ਲਈ ਕਿਸ ਕਿਸਮ ਦਾ ਕਿਰਦਾਰ, ਦ੍ਰਿੜਤਾ, ਲਗਨ ਤੇ ਹੌਂਸਲਾ ਚਾਹੀਦਾ ਹੈ।

ਮੈਨੂੰ ਚੀਨ ਦੇ ਇੱਕ ਐਕੂਪੰਕਚਰ ਡਾਕਟਰ ਦੀ ਮਿਸਾਲ ਯਾਦ ਆਉਂਦੀ ਹੈ। ਉਸਨੇ ਗੂੰਗੇ-ਬੋਲੇ ਬੱਚਿਆਂ ਦੇ ਇਲਾਜ ਲਈ ਆਪਣੇ ਸਰੀਰ ਤੇ ਤਜਰਬੇ ਕੀਤੇ। ਐਕੂਪੰਕਚਰ ਵਿਚ ਇਹ ਸਥਾਪਤ ਧਾਰਨਾ ਸੀ ਕਿ ਇੱਕ ਖਾਸ ਡੂੰਘਾਈ ਤੋਂ ਜ਼ਿਆਦਾ ਡੂੰਘੀ ਸੂਈ ਲਾਉਣ ਨਾਲ ਵਿਅਕਤੀ ਮਰ ਸਕਦਾ ਹੈ। ਪਰ ਉਸਨੇ ਆਪਣੇ ਸਾਥੀ ਤੋਂ ਇਹ ਡੂੰਘਾਈ ਤੋਂ ਜ਼ਿਆਦਾ ਡੂੰਘੀਆਂ ਸੂਈਆਂ ਲਵਾਈਆਂ ਤੇ ਆਪ ਪੈਨ ਨਾਲ ਆਪਣੇ ਅਨੁਭਵ ਨੋਟ ਕਰਦਾ ਗਿਆ। ਉਹ ਗੂੰਗਾ ਹੋ ਗਿਆ। ਬੱਸ ਇਲਾਜ ਲੱਭ ਗਿਆ ਸੀ। ਉਸਨੇ ਆਪਣੇ ਇਸ ਤਜਰਬੇ ਰਾਹੀਂ ਗੂੰਗੇ-ਬੋਲਿਆਂ ਬੱਚਿਆਂ ਦਾ ਇਲਾਜ ਕਰਕੇ ਉਨ੍ਹਾਂ ਤੋਂ ਗੀਤ ਗਵਾਇਆ। ਸੋ ਲੋਕ ਸੇਵਾ ਕਰਨ ਲਈ ਸਥਾਪਤ ਧਾਰਨਾ ਨੂੰ ਤੋੜਨ ਲਈ ਕਿਹੋ-ਜਿਹਾ ਹੌਂਸਲਾ ਕੀਤਾ ਉਸ ਡਾਕਟਰ ਨੇ। ਲੱਗਭਗ ਇਸੇ ਤਰ੍ਹਾਂ ਹੀ ਕ੍ਰਿਸ਼ਨ ਨੇ ਵੀ ਕੀਤਾ। ਬਲੱਡ-ਕੈਂਸਰ ਦਾ ਪਤਾ ਚੱਲਣ 'ਤੇ ਪਹਿਲਾਂ ਹੀ ਡਾਕਟਰਾਂ ਨੂੰ ਕਹਿ ਦਿੱਤਾ ਸੀ ਕਿ ਉਸਨੂੰ ਪਤਾ ਹੈ ਕਿ ਉਹ ਬਚ ਨਹੀਂ ਸਕਦਾ ਪਰ ਜਿੰਨੀ ਦੇਰ ਉਹ ਜ਼ਿੰਦਾ ਹੈ ਉਹ (ਡਾਕਟਰ) ਉਸ 'ਤੇ ਆਪਣੇ ਖੋਜ ਕਾਰਜਾਂ ਲਈ ਤਜਰਬੇ ਕਰਨ ਨਾ ਕਿ ਉਸਦੀ ਜ਼ਿੰਦਗੀ ਬਚਾਉਣ ਨੂੰ ਤਰਜੀਹ ਦੇਣ। ਮਰਨ ਤੋਂ ਬਾਅਦ ਤਾਂ ਉਸਦਾ ਸਰੀਰ ਦਾਨ ਕੀਤਾ ਹੋਇਆ ਹੀ ਹੈ। ਸੋ ਆਪਣੀ ਜ਼ਿੰਦਗੀ ਨੂੰ ਬਚਾਉਣ ਲਈ ਤਰਲੇ ਕਰਨ ਦੀ ਚਲਦੀ ਆਮ ਰਵਾਇਤ ਦੇ ਉਲਟ ਜਿਉਂਦਿਆਂ ਹੀ ਆਪਣੇ ਸਰੀਰ ਨੂੰ ਖੋਜੀ ਤਜਰਬੇ ਕਰਨ ਅਤੇ ਮਰਨ ਤੋਂ ਬਾਅਦ ਰਵਾਇਤੀ ਰੂੜ੍ਹੀਵਾਦੀ ਧਾਰਨਾਂ ਨੂੰ ਤੋੜਕੇ ਨਵੀਆਂ ਪਿਰਤਾਂ ਪਾਉਣ ਲਈ ਕਿਹੋ-ਜਿਹੇ ਹੌਂਸਲੇ ਦੀ ਲੋੜ ਹੁੰਦੀ ਹੈ, ਕ੍ਰਿਸ਼ਨ ਨੇ ਆਪਣੇ ਅਮਲ ਅੰਦਰ ਇਹ ਸਾਬਤ ਕਰਕੇ ਦਿਖਾਇਆ। ਇਸ ਸਾਰੇ ਕਾਸੇ ਦਾ ਪ੍ਰਗਟਾਵਾ ਤੇ ਸੰਕੇਤ ਇਸ ਕਿਤਾਬ ਅੰਦਰ ਬਾਖੂਬੀ ਦਰਜ ਹੈ।

ਕੁੱਝ ਇਸੇ ਤਰ੍ਹਾਂ ਦੀ ਕ੍ਰਿਸ਼ਨ ਦੀ ਦ੍ਰਿੜਤਾ ਤੋਂ ਪ੍ਰਭਾਵਿਤ ਹੋਇਆ ਬੂਰਾ ਸਿੰਘ ਮਹਿਮਾ ਸਰਜਾ ਲਿਖਦਾ ਹੈ,"...ਜਿਉਂ ਜਿਉਂ ਪ੍ਰਸਥਿਤੀਆਂ ਕਠਿਨ ਹੋ ਜਾਂਦੀਆਂ, ਉਹ ਕਾਠਾ ਹੁੰਦਾ ਜਾਂਦਾ...।" (ਪੰ ਨਾ ਨੰ.42)

ਉਘੇ ਨਾਵਲਕਾਰ, ਚਿੰਤਕ ਅਤੇ ਗਿਆਨਪੀਠ ਪੁਰਸਕਾਰ ਵਿਜੇਤ ਪ੍ਰੋ.ਗੁਰਦਿਆਲ ਸਿੰਘ ਕ੍ਰਿਸ਼ਨ ਦੇ ਉਚੇ-ਸੁੱਚੇ ਕਿਰਦਾਰ ਤੋਂ ਪ੍ਰਭਾਵਿਤ ਹੁੰਦਿਆਂ ਲਿਖਦੇ ਹਨ,"...ਕ੍ਰਿਸ਼ਨ ਬਰਗਾੜੀ ਦੀ ਮਾਨਸਿਕ ਸ਼ਕਤੀ ਉਹਦੇ ਸੁਹਿਰਦ, ਸਨਿਮਰ, ਅਣਥੱਕ, ਵਿਗਿਆਨਕ ਸੋਚ-ਸਮਝ ਤੇ ਸੱਚੇ-ਸੁੱਚੇ ਕਿਰਦਾਰ ਵਿੱਚ ਸੀ...।" (ਪੰਨਾ ਨੰ.20) ਇਹ ਕ੍ਰਿਸ਼ਨ ਬਰਗਾੜੀ ਦੀ ਤਾਰੀਫ ਵਿਚ ਹੀ ਲਿਖੇ ਸ਼ਬਦ ਨਹੀਂ ਹਨ ਬਲਕਿ ਉਸਦੀ ਸਖਸ਼ੀਅਤ ਦੀ ਮਿਸਾਲ ਦਿੰਦਿਆਂ ਹੋਰਨਾਂ ਲਈ ਇੱਕ ਹੋਕਾ ਹੈ ਜਿਵੇਂ ਉਨ੍ਹਾਂ ਅੱਗੇ ਲਿਖਿਆ ਹੈ,"...ਨਿਸ਼ਚੇ ਹੀ ਉਹਦੇ ਪਦ-ਚਿੰਨ੍ਹਾਂ 'ਤੇ ਚੱਲਣ ਵਾਲੇ ਤਰਕਸ਼ੀਲ ਨੌਜੁਆਨਾਂ ਨੂੰ ਕ੍ਰਿਸ਼ਨ ਬਰਗਾੜੀ ਦੀ ਸੁੱਚੀ ਸ਼ਖਸ਼ੀਅਤ ਨੂੰ ਮਾਡਲ ਬਣਾ ਕੇ ਅੱਗੇ ਵਧਣਾ ਪਵੇਗਾ, ਤਦੇ ਉਹ ਸਫਲ ਹੋ ਸਕਣਗੇ।" (ਪੰਨਾ ਨੰ.20)

ਇਹ ਗੱਲ ਠੀਕ ਹੈ ਕਿ ਕ੍ਰਿਸ਼ਨ ਫਿਲਾਸਫਰਾਂ ਦੀ ਸ਼੍ਰੇਣੀ ਵਿਚ ਨਹੀਂ ਆਉਂਦਾ ਸੀ। ਪਰ ਕਮਾਲ ਹੈ ਕਿ ਉਹ ਘੱਟ ਪੜਿਆ ਲਿਖਿਆ ਹੋਣ ਦੇ ਬਾਵਜੂਦ ਇਹੋ-ਜਿਹੀ ਸ਼ਖਸ਼ੀਅਤ ਬਣਿਆ ਕਿ ਉਹ ਹੋਰ ਕਾਮਿਆਂ ਲਈ ਇੱਕ ਮਾਡਲ ਬਣ ਗਿਆ। ਇਹ ਗੱਲ ਇਸਦੀ ਸ਼ਾਹਦੀ ਹੈ ਕਿ ਵਿਅਕਤੀ ਦੀ ਸਖਸ਼ੀਅਤ ਦਾ ਉੱਚਾ ਜਾਂ ਬੌਣਾ ਹੋਣਾ ਸਿਰਫ ਗਿਆਨ ਹਾਸਲ ਕਰਨ 'ਤੇ ਹੀ ਨਿਰਭਰ ਨਹੀਂ ਹੁੰਦਾ ਬਲਕਿ ਇਸਨੂੰ ਅਮਲ ਵਿਚ ਲਾਗੂ ਕਰਕੇ ਦਿਖਾਉਣ ਵਿਚ ਹੁੰਦਾ ਹੈ। ਇਹ ਗੱਲਾਂ ਦਾ ਵਰਨਣ ਤੇ ਇਸਦੇ ਹੱਕ ਵਿਚ ਇਸ ਕਿਤਾਬ ਵਿਚ ਬੜੀਆਂ ਜ਼ੋਰਦਾਰ ਦਲੀਲਾਂ ਦਰਜ ਹਨ।

***ਵੱਖ ਵੱਖ ਲੇਖਕਾਂ ਵੱਲੋਂ ਵੱਖ ਵੱਖ ਦ੍ਰਿਸ਼ਟੀਕੋਣਾਂ ਤੋਂ ਲਿਖੀਆਂ ਲਿਖਤਾਂ ਦਾ ਸੰਗ੍ਰਹਿ ਇਹ ਕਿਤਾਬ ਕ੍ਰਿਸ਼ਨ ਦੀ ਸ਼ਖਸ਼ੀਅਤ ਨੂੰ ਉਭਾਰਦੀ ਹੋਈ ਅਸਲ ਵਿਚ ਲੋਕ-ਹਿਤਾਂ ਲਈ ਕੰਮ ਕਰਨ ਵਾਲੇ ਹਰ ਕਾਮੇ ਲਈ ਇਕ ਮਾਡਲ ਪੇਸ਼ ਕਰਦੀ ਹੈ।***

ਮੈਨੂੰ ਪੂਰਨ ਆਸ ਹੀ ਨਹੀਂ ਬਲਕਿ ਪੱਕਾ ਵਿਸ਼ਵਾਸ਼ ਹੈ ਕਿ ਇਸ ਕਿਤਾਬ ਨੂੰ ਜੋ ਵੀ ਪੜ੍ਹੇਗਾ ਉਸਦੇ ਆਪਣੇ ਜੀਵਨ 'ਚ ਨਿਖਾਰ ਤਾਂ ਆਵੇਗਾ ਹੀ ਬਲਕਿ ਅੱਗੇ ਉਹ ਅੱਜ ਦੇ ਰੂੜ੍ਹੀਵਾਦੀ ਸਮਾਜ ਦੀ ਜਗ੍ਹਾ ਰੌਸ਼ਨ-ਭਵਿੱਖ ਵਾਲਾ ਨਵਾਂ-ਨਰੋਆ ਤੇ ਬਰਾਬਰੀ ਵਾਲਾ ਸਮਾਜ ਉਸਾਰਨ ਵਿਚ ਆਪਣਾ ਸਹੀ ਯੋਗਦਾਨ ਪਾਉਣ ਲਈ ਇੱਕ ਨਵੀਂ ਭਾਵਨਾ, ਨਵੀਂ ਸੇਧ ਨਾਲ ਲੈਸ ਹੋ ਜਾਵੇਗਾ।

*..ਹੇਮ ਰਾਜ ਸਟੈਨੋ*

ਜਿਲਦ ਨੰ: 2 ਰਜਿ. ਨੰ: PUNPUN/2002/5393 ਅੰਕ ਨੰ: 3



ਸ਼੍ਰੀਮਤੀ ਸ਼ਾਲਿਨੀ ਓਕਾ (ਪ੍ਰਧਾਨ, ਮਹਿਲਾ ਵਿੰਗ ਅੰਧ ਸ਼ਰਧਾ ਨਿਰਮੂਲਨ ਸੰਮਤੀ, ਮਹਾਂਰਾਸ਼ਟਰ) ਪ੍ਰੋਗਰਾਮ ਪੇਸ਼ ਕਰਦਿਆਂ



ਈਚਲਕਰੰਜੀ ਵਿਖੇ ਹੋਈ ਚੇਤਨਾ ਰੈਲੀ ਦੀ ਅਗਵਾਈ ਕਰਦਿਆਂ







ਸ਼੍ਰੀਮਤੀ ਸ਼ਾਲਨੀ ਓਕਾ ਸਟੇਜ 'ਤੇ ਪ੍ਰੋਗਰਾਮ ਪੇਸ਼ ਕਰਦਿਆਂ

If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA-148101

BOOK POST
(Printed Matter)

40 + 2 = 42

To ਪ੍ਰਿਤਪਾਲ